# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ੴ ਸਤਿ ਗੁਰਪ੍ਰਸਾਦਿ ॥ | | | |
| ਗਉੜੀ, ਸੁਖਮਨੀ, ਮਃ ੫ ॥ | | ਮਃ ੫ = ਮਹੱਲਾ ਪੰਜਵਾਂ | ੧. ਰਾਗ ਗਉੜੀ ਵਿਚ ਉਚਾਰਨ ਹੋਈ 'ਸੁਖਮਨੀ' ਨਾਮ ਦੀ ਬਾਣੀ, ਪੰਚਮ ਪਾਤਿਸ਼ਾਹ ਵਲੋਂ ਉਚਾਰੀ ਹੋਈ ਹੈ।<br>੨. 'ਸੁਖਮਨੀ' ਦਾ ਅਰਥ ਹੈ ਸੁਖਾਂ ਦੀ ਮਨੀ ਭਾਵ ਐਸੀ ਬਾਣੀ ਜੋ ਸੁਖ ਉਪਜਾਉਣ ਵਾਲੀ ਹੈ। ਕਈ ਦਾਨੇ ਸੁਖ+ਮਨ+ਈ ਅਰਥ ਕਰਦੇ ਹਨ - ਮਨ ਨੂੰ ਸੁਖ ਦੇਣ ਵਾਲੀ। ਕੁਝ ਵੀ ਹੋਵੇ, ਤੱਤ ਇਹ ਹੈ ਕਿ ਇਹ ਬਾਣੀ ਦਾ ਸੇਵਨ, ਪਾਠ, ਵਿਚਾਰ, ਕੀਰਤਨ ਸੁਖ ਉਪਜਾਉਣ ਵਾਲਾ ਹੈ। |
| ਸਲੋਕੁ ॥ | | | |
| ਆਦਿ ਗੁਰਏ ਨਮਹ ॥ | | ਨਮਹ ਦਾ ਉਚਾਰਨ ਨਮੇ ਕਰਨਾ ਠੀਕ ਨਹੀਂ ਹੈ। ਇਸਦਾ ਉਚਾਰਨ ਤਕਰੀਬਨ 'ਨਮ੍ਹਾ' ਵਾਂਗ ਹੈ ਪਰ ਪੂਰਾ ਕੰਨਾ ਵੀ ਨਹੀਂ ਉਚਾਰਨਾ ਚਾਹੀਦਾ। | ਪਹਿਲੇ ਗੁਰੂ (ਆਦਿ ਗੁਰੂ) ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਮਹ ਭਾਵ ਨਮਸਕਾਰ ਹੈ। |
| ਜੁਗਾਦਿ ਗੁਰਏ ਨਮਹ ॥ | | ਨਮਹ ਦਾ ਉਚਾਰਨ ਨਮੇ ਕਰਨਾ ਠੀਕ ਨਹੀਂ ਹੈ। ਇਸਦਾ ਉਚਾਰਨ ਤਕਰੀਬਨ 'ਨਮ੍ਹਾ' ਵਾਂਗ ਹੈ ਪਰ ਪੂਰਾ ਕੰਨਾ ਵੀ ਨਹੀਂ ਉਚਾਰਨਾ ਚਾਹੀਦਾ। | ੧. ਜੁਗਾਦਿ ਗੁਰੂ ਭਾਵ ਗੁਰੂ ਅਰਜੁਨ ਦੇਵ ਜੀ ਤੋਂ ਪਹਿਲੇ ਦੋ ਗੁਰੂ (ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ) ਤੋਂ ਪਹਿਲੇ ਗੁਰੂ (ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਨਮਹ ਭਾਵ ਨਮਸਕਾਰ ਹੈ।<br>੨. 'ਜੁਗ' ਦਾ ਅਰਥ ੨ ਵੀ ਹੁੰਦਾ ਹੈ ਅਤੇ ਆਦਿ ਦਾ ਅਰਥ ਹੈ ਪਹਿਲਾਂ। ਸੋ ਜੁਗ (੨) + ਆਦਿ ਦਾ ਅਰਥ ਬਣਦਾ ਹੈ ੨ ਤੋਂ ਆਦਿ ਯਾਨੀ ਕੇ ੨ ਤੋਂ ਪਹਿਲਾਂ। ਪੰਚਮ ਪਾਤਿਸ਼ਾਹ ਤੋਂ ਪਹਿਲੇ ਦੋ ਗੁਰੂ ਸਾਹਿਬਾਨ ਤੋਂ ਆਦਿ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਸਨ। |
| ਸਤਿਗੁਰਏ ਨਮਹ ॥ | | ਨਮਹ ਦਾ ਉਚਾਰਨ ਨਮੇ ਕਰਨਾ ਠੀਕ ਨਹੀਂ ਹੈ। ਇਸਦਾ ਉਚਾਰਨ ਤਕਰੀਬਨ 'ਨਮ੍ਹਾ' ਵਾਂਗ ਹੈ ਪਰ ਪੂਰਾ ਕੰਨਾ ਵੀ ਨਹੀਂ ਉਚਾਰਨਾ ਚਾਹੀਦਾ। | ਸ੍ਰੀ ਗੁਰੂ ਅਮਰਦਾਸ ਜੀ ਨੂੰ ਨਮਹ ਭਾਵ ਨਮਸਕਾਰ ਹੈ। |
| ਸ੍ਰੀ ਗੁਰਦੇਵਏ ਨਮਹ ॥੧॥ | | ਨਮਹ ਦਾ ਉਚਾਰਨ ਨਮੇ ਕਰਨਾ ਠੀਕ ਨਹੀਂ ਹੈ। ਇਸਦਾ ਉਚਾਰਨ ਤਕਰੀਬਨ 'ਨਮ੍ਹਾ' ਵਾਂਗ ਹੈ ਪਰ ਪੂਰਾ ਕੰਨਾ ਵੀ ਨਹੀਂ ਉਚਾਰਨਾ ਚਾਹੀਦਾ। | ਸ੍ਰੀ ਗੁਰੂ ਰਾਮਦਾਸ ਜੀ ਨੂੰ ਨਮਹ ਭਾਵ ਨਮਸਕਾਰ ਹੈ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਸਿਮਰਉ, ਸਿਮਰਿ ਸਿਮਰਿ, ਸੁਖੁ ਪਾਵਉ ॥ | ਸਿਮਰਉਂ, ਪਾਵਉਂ | ਸਿਮਰਉਂ = ਮੈਂ ਸਿਮਰਦਾ ਹਾਂ, ਪਾਵਉਂ = ਮੈਂ ਪਾਉਂਦਾ ਹਾਂ। | ਮੈਂ ਸਿਮਰਦਾ ਹਾਂ ਅਤੇ ਸਿਮਰ ਸਿਮਰ ਕੇ ਸੁਖ ਪਾਉਂਦਾ ਹਾਂ। |
| ਕਲਿ ਕਲੇਸ ਤਨ ਮਾਹਿ, ਮਿਟਾਵਉ ॥ | ਕਲੇਸ਼, ਮਾਹਿੰ, ਮਿਟਾਵਉਂ | ਮਿਟਾਵਉਂ = ਮੈਂ ਮਿਟਾਵਾਂ। | ਕਲਿਜੁਗ ਦੇ ਕਲੇਸ਼ (ਬਿਕਾਰ, ਰੋਗ ਆਦਿ) ਜੋ ਮੇਰੇ ਤਨ ਵਿਚ ਹਨ, ਤਿਨਾਂ ਨੂੰ ਮਿਟਾਉਂਦਾ ਹਾਂ। |
| ਸਿਮਰਉ, ਜਾਸੁ ਬਿਸੁੰਭਰ ਏਕੈ ॥ | ਸਿਮਰਉਂ, ਬਿਸ਼ੁੰਭਰ | | ਮੈਂ ਕੇਵਲ ਇਕ ਬਿਸ਼ੁੰਭਰ (ਵਿਸ਼ਵ ਨੂੰ ਭਰਣਵਾਲਾ) ਦੇ ਜਸ ਨੂੰ ਸਿਮਰਦਾ ਹਾਂ ਭਾਵ ਵਾਹਿਗੁਰੂ ਦੇ ਗੁਣਾਂ ਨੂੰ ਚੇਤੇ ਰਖਦਾ ਹਾਂ। |
| ਨਾਮੁ ਜਪਤ, ਅਗਨਤ ਅਨੇਕੈ ॥ | | | ਨਾਮ ਜਪਦੇ ਹਨ ਅਣਗਿਣਤ ਅਨੇਕ ਜੀਵ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਬੇਦ ਪੁਰਾਨ ਸਿੰਮ੍ਰਿਤਿ, ਸੁਧਾਖੵਰ ॥ | ਸੁਧਾਖੵਰ = ਸੁਧਾਖਿਅਰ | ੧. 'ਸੁਧਾਖੵਰ' ਦੇ 'ਖ' ਦੇ ਪੈਰ ਵਿਚ ਅੱਧਾ 'ਯ'; ਸੋ ਉਸਦਾ ਉਚਾਰਨ ਕਰਨਾ ਜ਼ਰੂਰੀ ਹੈ।<br>੨. ਸੁਧਾਖੵਰ ਦਾ ਅਰਥ ਕਈ ਦਾਨੇ ਸ਼ੁਧ ਅਖਰ ਲਾਉਂਦੇ ਹਨ ਜੋ ਠੀਕ ਨਹੀਂ। ਇਸ ਸ਼ਬਦ ਦਾ ਅਰਥ ਹੈ ਸੁਧਾ+ਅਖਰ। ਸੁਧਾ ਦਾ ਅਰਥ ਹੈ 'ਅੰਮ੍ਰਿਤ' ਅਤੇ ਸੁਧਾਖੵਰ ਦਾ ਅਰਥ ਬਣਦਾ ਹੈ - ਅੰਮ੍ਰਿਤਮਈ ਅਖਰ (ਨਾਮ ਦੇ)। | ੧. ਗੁਰਮਤਿ ਨਾਮ ਦੇ ਸੁਧਾ ਅਖਰ (ਅੰਮ੍ਰਿਤ ਅਖਰ) ਹੀ (ਮੇਰੇ ਲਈ) ਬੇਦ ਪੁਰਾਨ ਅਤੇ ਸਿੰਮ੍ਰਿਤਿ ਹਨ;<br>੨. ਇਹ ਅਰਥ ਗੁਰਮਤਿ ਪ੍ਰਤੀਕੂਲ ਹਨ ਕਿ ਬੇਦ ਪੁਰਾਨ ਅਤੇ ਸਿਮ੍ਰਿਤੀਆਂ ਦੇ ਅਖਰ ਸੁਧਾਖੵਰ ਹਨ। ਅਰਥ ਇਹ ਹੈ ਕਿ ਗੁਰਮਤਿ ਨਾਮ ਹੀ ਗੁਰਸਿਖਾਂ ਲਈ ਬੇਦ, ਪੁਰਾਨ ਅਤੇ ਸਿਮ੍ਰਿਤਿ ਹਨ। ਇਸ ਅਸ਼ਟਪਦੀ ਵਿਚ ਨਾਮ ਦੀ ਸ਼ੋਭਾ ਹੋ ਰਹੀ ਹੈ ਨਾ ਕਿ ਬੇਦਾਂ, ਪੁਰਾਨਾਂ ਦੀ; ਸੋ ਉਹਨਾਂ ਦੀ ਉਸਤਤ ਵਾਲੀ ਪੰਕਤੀ ਦਾ ਇਥੇ ਹੋਣਾ ਅਪ੍ਰਸੰਗਕ ਹੈ। |
| ਕੀਨੇ, ਰਾਮ ਨਾਮ ਇਕ ਆਖੵਰ ॥ | ਆਖੵਰ = ਆਖਿਅਰ | ੧. 'ਆਖੵਰ' ਦੇ 'ਖ' ਦੇ ਪੈਰ ਵਿਚ ਅੱਧਾ 'ਯ' ਹੈ; ਸੋ ਉਸਦਾ ਉਚਾਰਨ ਕਰਨਾ ਜ਼ਰੂਰੀ ਹੈ।<br>੨. 'ਆਖੵਰ' ਦਾ ਅਰਥ ਹੈ ਨਾ ਖਰਣਵਾਲਾ (ਨਾ ਮਰਣਵਾਲਾ ਵਾਹਿਗੁਰੂ)।<br>੩. ਪੰਕਤੀ ਦਾ ਅਨਵੈ - ਇਕ, ਆਖੵਰ ਰਾਮ (ਦੇ) ਨਾਮ (ਦੇ) ਕੀਨੇ। | ਇਹ ਸੁਧਾ ਅਖਰ (ਨਾਮ ਦੇ ਅੰਮ੍ਰਿਤਮਈ ਅਖਰ) ਨਾ-ਖਰਨਵਾਲੇ (ਅਬਿਨਾਸ਼ੀ) ਰਾਮ ਦੇ ਨਾਮ (ਨਿਰਗੁਣ) ਦੇ ਕੀਤੇ ਹੋਏ ਹਨ। ਗੁਰਮਤਿ ਚੌਅਖਰਾ ਨਾਮ ਗੁਰਮੰਤ੍ਰ ਅਸਲ ਵਿਚ ਪਰਮਾਤਮਾ ਦੀ ਅਗਾਧ ਸ਼ਕਤੀ ਦਾ ਸਰਗੁਨ ਸਰੂਪ ਹੈ। ਪਰਮਾਤਮਾ ਦੀ ਅਗਾਧ ਸ਼ਕਤੀ (ਨਾਮ) ਜੋ ਕਿ ਪਰਮਾਤਮਾ ਵਾਂਗ ਹੀ ਨਿਗੁਰਣ ਹੈ ਦਾ ਹੀ ਸਭ ਕੀਤਾ ਹੋਇਆ ਹੈ - ਨਾਮ ਕੇ ਧਾਰੇ ਖੰਡ ਬ੍ਰਹਮੰਡ॥ ਦੇਖਣ ਨੂੰ ਗੁਰਮਤਿ ਨਾਮ ਦੇ ਚਾਰ ਅਖਰ ਸਾਧਾਰਨ ਹਨ ਪਰ ਗੁਰਦੀਖਿਆ ਲੈਣ ਉਪਰੰਤ ਇਸ ਨਾਮ ਨੂੰ ਪ੍ਰੇਮ ਨਾਲ ਅਤੇ ਗੁਰਮਤਿ ਅਨੁਸਾਰ ਜਪਣ ਨਾਲ ਪਰਮਾਤਮਾ ਦੇ ਨਿਰਗੁਨ ਸਰੂਪ ਨਾਲ ਜੁੜ ਜਾਈਦਾ ਹੈ। |
| ਕਿਨਕਾ ਏਕ, ਜਿਸੁ ਜੀਅ ਬਸਾਵੈ ॥ | | | ਗੁਰਮਤਿ ਨਾਮ ਦਾ ਇਕ ਕਿਨਕਾ ਮਾਤਰ ਵੀ ਜਿਸ ਦੇ ਹਿਰਦੇ ਵਿਚ ਵੱਸ ਜਾਵੇ; |
| ਤਾ ਕੀ ਮਹਿਮਾ, ਗਨੀ ਨ ਆਵੈ ॥ | | | ਉਸ ਦੀ ਮਹਿਮਾ ਗਨੀ ਨਹੀਂ ਜਾ ਸਕਦੀ ਭਾਵ ਉਸ ਦੀ ਮਹਿਮਾ ਗਿਣਤੀ ਵਿਚ ਨਹੀਂ ਆ ਸਕਦੀ। |
| ਕਾਂਖੀ, ਏਕੈ ਦਰਸ ਤੁਹਾਰੋ ॥ | ਦਰਸ਼ | ਕਾਂਖੀ - ਅਕਾਂਕਸ਼ਾ ਰਖਣ ਵਾਲਾ ਭਾਵ ਇਛਾ ਰਖਣਵਾਲਾ। | ਜੋ ਇਕ ਤੇਰੇ ਦਰਸ਼ਨ ਦੇ ਹੀ ਅਭਿਲਾਖੀ (ਚਾਹਵਾਨ) ਹਨ; |
| ਨਾਨਕ, ਉਨ ਸੰਗਿ, ਮੋਹਿ ਉਧਾਰੋ ॥੧॥ | | | ੧. ਗੁਰੂ ਸਾਹਿਬ ਫੁਰਮਾਉਂਦੇ ਹਨ ਕਿ, ਮੇਰਾ ਉਹਨਾਂ ਨਾਲ ਉਧਾਰ ਕਰੋ।<br>੨. 'ਉਧਾਰੋ' ਨਾਂਵ ਪਰਤੀਤ ਹੁੰਦਾ ਹੈ। ਇਸ ਸ਼ਬਦ ਦਾ ਹੁਕਮੀ ਕਿਰਿਆਵਾਚੀ ਰੂਪ 'ਓਧਾਰਹੁ' ਹੈ। ਸੋ ਉਪਰਲੇ ਅਰਥ, 'ਉਧਾਰੋ' ਨੂੰ ਨਾਂਵ ਸਮਝ ਕੇ ਕੀਤੇ ਗਏ ਹਨ। |
| ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ | | | ਸੁਖਮਨੀ (ਬਾਣੀ) ਵਿਚ ਸੁਖ ਦੇਣਵਾਲਾ, ਪ੍ਰਭੂ ਦਾ ਅੰਮ੍ਰਿਤ ਨਾਮ ਹੈ। (ਤਾਂ ਤੇ ਜੋ ਇਸ ਬਾਣੀ ਦਾ ਪਾਠ ਕਰਦਾ ਹੈ, ਉਸ ਨੂੰ ਨਾਮ ਪ੍ਰਾਪਤ ਹੁੰਦਾ ਹੈ।) |
| ਭਗਤ ਜਨਾ ਕੈ ਮਨਿ, ਬਿਸ੍ਰਾਮ ॥ ਰਹਾਉ ॥ | ਜਨਾਂ, ਬਿਸ੍ਰਾਮ | | ਇਸ ਦਾ ਟਿਕਾਓ, ਭਗਤਾਂ ਦੇ ਮਨ ਵਿਚ ਹੁੰਦਾ ਹੈ। ਦੂਸਰੇ ਸ਼ਬਦਾਂ ਵਿਚ ਭਗਤ ਜਨ ਉਹ ਹਨ ਜਿਨਾਂ ਦੇ ਮਨ ਵਿਚ ਸੁਖਮਨੀ ਸਾਹਿਬ ਦਾ ਵਾਸਾ ਹੋਵੇ। |
| ਪ੍ਰਭ ਕੈ ਸਿਮਰਨਿ, ਗਰਭਿ ਨ ਬਸੈ ॥ | | | ਪ੍ਰਭੂ ਦੇ ਸਿਮਰਨ ਨਾਲ ਜੀਵ ਗਰਭ ਵਿਚ ਨਹੀਂ ਵੱਸਦਾ ਭਾਵ ਗਰਭ ਜੋਨੀ ਵਿਚ ਨਹੀਂ ਆਉਂਦਾ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਪ੍ਰਭ ਕੈ ਸਿਮਰਨਿ, ਦੂਖੁ ਜਮੁ ਨਸੈ ॥ | | | ੧. ਪ੍ਰਭੂ ਦੇ ਸਿਮਰਨ ਨਾਲ ਜੀਵ ਦਾ ਜਮ ਰੂਪੀ ਦੁਖ ਭੱਜ ਜਾਂਦਾ ਹੈ।<br>੨. ਇਹ ਅਰਥ ਨਹੀਂ ਬਣਦਾ ਕਿ ਸਿਮਰਨ ਨਾਲ ਜਮ ਦਾ ਦੁਖ ਨੱਸ ਜਾਂਦਾ ਹੈ ਕਿਉਂਕਿ 'ਜਮੁ' ਦੇ ਅਖੀਰ ਵਿਚ ਔਂਕੜ ਦਾ ਹੋਣਾ, ਇਸ ਸ਼ਬਦ ਨੂੰ ਸੰਬੰਧ ਕਾਰਕ ਦਾ ਨਾਂਵ ਨਹੀਂ ਬਨਣ ਦਿੰਦਾ। ਤਾਂ ਤੇ ਅਰਥ ਹੈ 'ਜਮੁ ਰੂਪੀ ਦੁਖੁ'। |
| ਪ੍ਰਭ ਕੈ ਸਿਮਰਨਿ, ਕਾਲੁ ਪਰਹਰੈ ॥ | | | ਪ੍ਰਭੂ ਦੇ ਸਿਮਰਨ ਨਾਲ ਕਾਲ (ਮੌਤ) ਤਿਆਗ ਜਾਂਦਾ ਹੈ। |
| ਪ੍ਰਭ ਕੈ ਸਿਮਰਨਿ, ਦੁਸਮਨੁ ਟਰੈ ॥ | ਦੁਸ਼ਮਨੁ | | ਪ੍ਰਭੂ ਦੇ ਸਿਮਰਨ ਨਾਲ ਦੁਸ਼ਮਨ ਟਲ ਜਾਂਦਾ ਹੈ। |
| ਪ੍ਰਭ ਸਿਮਰਤ, ਕਛੁ ਬਿਘਨੁ ਨ ਲਾਗੈ ॥ | | | ਪ੍ਰਭੂ ਨੂੰ ਸਿਮਰਦਿਆਂ ਕੁਝ ਬਿਘਨ (ਰੁਕਾਵਟ) ਨਹੀਂ ਲਗਦੀ। |
| ਪ੍ਰਭ ਕੈ ਸਿਮਰਨਿ, ਅਨਦਿਨੁ ਜਾਗੈ ॥ | | | ਪ੍ਰਭੂ ਦੇ ਸਿਮਰਨ ਨਾਲ, ਸਾਧਕ ਤ੍ਰੈਗੁਣੀ ਮਾਇਆ ਵਲੋਂ ਰਾਤ-ਦਿਨ ਜਾਗਦਾ ਹੈ। |
| ਪ੍ਰਭ ਕੈ ਸਿਮਰਨਿ, ਭਉ ਨ ਬਿਆਪੈ ॥ | | | ਪ੍ਰਭੂ ਦੇ ਸਿਮਰਨ ਨਾਲ ਡਰ ਨਹੀਂ ਵਿਆਪਦਾ (ਪੈਂਦਾ)। |
| ਪ੍ਰਭ ਕੈ ਸਿਮਰਨਿ, ਦੁਖੁ ਨ ਸੰਤਾਪੈ ॥ | | | ਪ੍ਰਭੂ ਦੇ ਸਿਮਰਨ ਨਾਲ ਦੁਖ ਸੰਤਾਪਦਾ ਨਹੀਂ ਭਾਵ ਲਗਦਾ ਨਹੀਂ। |
| ਪ੍ਰਭ ਕਾ ਸਿਮਰਨੁ, ਸਾਧ ਕੈ ਸੰਗਿ ॥ | | | ਐਸਾ ਗੁਣਕਾਰੀ ਸਿਮਰਨ ਜੈਸਾ ਕਿ ਇਸ ਅਸ਼ਟਪਦੀ ਵਿਚ ਲਿਖਿਆ ਹੈ, ਸਾਧ ਗੁਰੂ ਦੇ ਨਾਲ ਮੁਮਕਿਨ ਹੈ। |
| ਸਰਬ ਨਿਧਾਨ, ਨਾਨਕ, ਹਰਿ ਰੰਗਿ ॥੨॥ | | | ੧. ਗੁਰੂ ਸਾਹਿਬ ਫੁਰਮਾਉਂਦੇ ਹਨ, ਸਭ ਖਜ਼ਾਨੇ ਹਰਿ ਦੇ ਰੰਗ ਵਿਚ ਹੋਣ ਨਾਲ ਮਿਲ ਜਾਂਦੇ ਹਨ।<br>੨. ਹਰਿ ਰੰਗ ਵਿਚ ਹੋਣ ਦਾ ਮਤਲਬ ਹੈ ਗੁਰਮਤਿ ਨਾਮ ਦੇ ਰੰਗ ਵਿਚ ਮਸਤੁਲ ਮਸਤ ਹੋ ਜਾਣਾ। |
| ਪ੍ਰਭ ਕੈ ਸਿਮਰਨਿ, ਰਿਧਿ ਸਿਧਿ, ਨਉ ਨਿਧਿ ॥ | | | ਪ੍ਰਭੂ ਦੇ ਸਿਮਰਨ ਨਾਲ ਰਿਧਿ-ਸਿਧਿ (ਚਮਤਕਾਰੀ ਸ਼ਕਤੀਆਂ) ਅਤੇ ਨਉਂ ਨਿਧੀਆਂ (ਸਰਬ ਪ੍ਰਕਾਰੀ ਨਿਧਾਨ, ਖਜ਼ਾਨੇ) ਪ੍ਰਾਪਤ ਹੋ ਜਾਂਦੀਆਂ ਹਨ। |
| ਪ੍ਰਭ ਕੈ ਸਿਮਰਨਿ, ਗਿਆਨੁ ਧਿਆਨੁ ਤਤੁ ਬੁਧਿ ॥ | | | ਪ੍ਰਭੂ ਦੇ ਸਿਮਰਨ ਨਾਲ ਤੱਤ ਗਿਆਨ, ਤੱਤ ਧਿਆਨ ਅਤੇ ਤੱਤ ਬੁਧੀ ਦੀ ਪ੍ਰਾਪਤੀ ਹੁੰਦੀ ਹੈ। 'ਤਤੁ' ਇਥੇ 'ਗਿਆਨ, ਧਿਆਨ ਅਤੇ ਬੁਧੀ ਦਾ ਸਾਂਝਾ ਵਿਸ਼ੇਸ਼ਣ ਹੈ। |
| ਪ੍ਰਭ ਕੈ ਸਿਮਰਨਿ, ਜਪ ਤਪ ਪੂਜਾ ॥ | | | ਪ੍ਰਭੂ ਦੇ ਸਿਮਰਨ ਵਿਚ ਜਪ ਤਪ ਅਤੇ ਪੂਜਾ ਆਦਿ ਹੋਰ ਧਾਰਮਕ ਕਰਮ ਆ ਜਾਂਦੇ ਹਨ ਭਾਵ ਇਹ ਕਰਮ ਅਲਗ ਤੌਰ ਤੇ ਕਰਨ ਦੀ ਲੋੜ ਨਹੀਂ ਰਹਿ ਜਾਂਦੀ। |
| ਪ੍ਰਭ ਕੈ ਸਿਮਰਨਿ, ਬਿਨਸੈ ਦੂਜਾ ॥ | ਬਿਨਸ਼ੈ | ਬਿਨਸ਼ੈ ਦਾ ਮੂਲ ਹੈ ਵਿਣਾਸ਼ ਜਿਸਦਾ ਅਰਥ ਹੈ ਮਿਟਾਉਣਾ ਜਾਂ ਖਤਮ ਕਰਨਾ। | ੧. ਪ੍ਰਭੂ ਦੇ ਸਿਮਰਨ ਨਾਲ ਦੂਜਾ ਭਾਉ ਮਿਟ ਜਾਂਦਾ ਹੈ।<br>੨. ਇਹ ਦੂਜਾ ਭਾਉ ਦਾ ਅਰਥ ਹੈ ਉਹ ਪਿਆਰ ਜੋ ਵਾਹਿਗੁਰੂ ਤੋਂ ਬਿਨਾਂ ਮਾਇਆ ਨਾਲ ਪਿਆ ਹੋਇਆ ਹੈ। 'ਭਾਉ' ਦਾ ਅਰਥ ਹੈ ਪਿਆਰ ਅਤੇ 'ਦੂਜਾ' ਤੋਂ ਭਾਵ ਹੈ ਇਕ ਪਰਮਾਤਮੀ ਪਿਆਰ ਤੋਂ ਬਿਨਾਂ ਹੋਰ ਪਿਆਰ। |
| ਪ੍ਰਭ ਕੈ ਸਿਮਰਨਿ, ਤੀਰਥ ਇਸਨਾਨੀ ॥ | ਇਸ਼ਨਾਨੀ | | ਪ੍ਰਭੂ ਦੇ ਸਿਮਰਨ ਵਿਚ ਹੀ ਤੀਰਥ ਇਸ਼ਨਾਨ ਕਰਨ ਦਾ ਕਰਮ ਆ ਜਾਂਦਾ ਹੈ। ਨਾਮ ਅਭਿਆਸੀ ਗੁਰਮੁਖ ਜਨਾਂ ਨੂੰ ਨਾਮ ਤੋਂ ਬਿਨਾਂ ਹੋਰ ਕਿਸੇ ੬੮ ਤੀਰਥਾਂ ਦੇ ਇਸ਼ਨਾਨ ਦੀ ਲੋੜ ਨਹੀਂ। ਨਾਮ ਤੀਰਥਾਂ ਸਿਰ ਤੀਰਥ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਪ੍ਰਭ ਕੈ ਸਿਮਰਨਿ, ਦਰਗਹ ਮਾਨੀ ॥ | | ਦਰਗਹ ਦਾ ਉਚਾਰਨ ਦਰਗੇਹ ਕਰਨਾ ਦਰੁਸਤ ਨਹੀਂ ਹੈ। | ਪ੍ਰਭੂ ਦੇ ਸਿਮਰਨ ਨਾਲ ਦਰਗਾਹ ਵਿਖੇ ਮਾਨੀ ਭਾਵ ਪਰਵਾਨ ਹੋਈਦਾ ਹੈ। |
| ਪ੍ਰਭ ਕੈ ਸਿਮਰਨਿ, ਹੋਇ ਸੁ ਭਲਾ ॥ | | | ਪ੍ਰਭੂ ਦੇ ਸਿਮਰਨ ਨਾਲ ਜੋ ਵੀ ਪਰਮਾਤਮਾ ਵਲੋਂ ਹੁੰਦਾ ਹੈ ਉਹ ਭਲਾ ਲਗਦਾ ਹੈ ਭਾਵ ਭਾਣਾ ਮੰਨਣ ਲਗ ਪਈਦਾ ਹੈ। ਕਈ ਦਾਨੇ ਇਹ ਅਰਥ ਕਰਦੇ ਹਨ ਕਿ ਸਿਮਰਨ ਕਰਨਵਾਲੇ ਕੋਲੋਂ ਜੋ ਵੀ ਹੁੰਦਾ ਹੈ ਭਲਾ ਹੀ ਹੁੰਦਾ ਹੈ ਪਰ ਅਭੁਲ ਕੇਵਲ ਗੁਰੂ ਕਰਤਾਰ ਹੀ ਹਨ। ਸੋ ਪਹਿਲਾ ਅਰਥ ਜ਼ਿਆਦਾ ਢੁਕਵਾਂ ਲਗਦਾ ਹੈ। |
| ਪ੍ਰਭ ਕੈ ਸਿਮਰਨਿ, ਸੁਫਲ ਫਲਾ ॥ | ਸੁ-ਫਲ | | ਪ੍ਰਭੂ ਦੇ ਸਿਮਰਨ ਨਾਲ ਸੋਹਣਾ ਫਲ ਫਲਦਾ ਹੈ ਭਾਵ ਨਾਮ ਸਿਮਰਨ ਦੀ ਘਾਲ ਕਮਾਈ ਦਾ ਸੋਹਣਾ ਪਰਮਾਰਥੀ ਫਲ ਮਿਲਦਾ ਹੈ। |
| ਸੇ ਸਿਮਰਹਿ, ਜਿਨ ਆਪਿ ਸਿਮਰਾਏ ॥ | ਸਿਮਰਹਿਂ | | ਉਹ ਸਿਮਰਦੇ ਹਨ, ਜਿਨਾਂ ਤੋਂ ਪਰਮਾਤਮਾ ਆਪ ਨਾਮ ਸਿਮਰਾਉਂਦਾ ਹੈ। |
| ਨਾਨਕ, ਤਾ ਕੈ ਲਾਗਉ ਪਾਏ ॥੩॥ | ਲਾਗਉਂ, ਪਾਂਏਂ | 'ਪਾਏ' ਦਾ ਅਰਥ ਇਥੇ 'ਚਰਨ' ਹਨ ਸੋ ਇਸਦਾ ਉਚਾਰਨ 'ਪਾਂਏਂ' ਹੈ। ਨਾਸਕੀ ਉਚਾਰਨ ਤੋਂ ਬਿਨਾ ਇਸ ਸ਼ਬਦ ਦਾ ਅਰਥ 'ਪਾਉਣਾ' ਹੋਵੇਗਾ। | ਗੁਰੂ ਸਾਹਿਬ ਫੁਰਮਾਉਂਦੇ ਹਨ, ਮੈਂ ਉਹਨਾਂ ਦੇ ਚਰਨੀਂ ਲਗਦਾ ਹਾਂ। |
| ਪ੍ਰਭ ਕਾ ਸਿਮਰਨੁ, ਸਭ ਤੇ ਊਚਾ ॥ | | | ਪ੍ਰਭੂ ਦਾ ਸਿਮਰਨ ਸਭ ਤੋਂ ਉਚਾ ਹੈ ਭਾਵ ਨਾਮ ਜਪਣ ਦਾ ਕਰਮ ਸਭ ਕਰਮਾਂ ਤੋਂ ਉਚਾ ਹੈ। |
| ਪ੍ਰਭ ਕੈ ਸਿਮਰਨਿ, ਉਧਰੇ ਮੂਚਾ ॥ | | | ਪ੍ਰਭੂ ਦੇ ਸਿਮਰਨ ਨਾਲ ਬਹੁਤ ਵਡਾ (ਮੂਚਾ) ਪਾਪੀ ਵੀ ਉਧਰ ਜਾਂਦਾ ਹੈ। |
| ਪ੍ਰਭ ਕੈ ਸਿਮਰਨਿ, ਤ੍ਰਿਸਨਾ ਬੁਝੈ ॥ | ਤ੍ਰਿਸ਼ਨਾ | ਇਥੇ 'ਬੁਝੈ' ਦਾ ਉਚਾਰਨ 'ਬੁੱਝੈ' ਨਹੀਂ ਕਰਨਾ। 'ਬੁਝੈ' ਦਾ ਭਾਵ ਹੈ ਖਤਮ ਹੋਣਾ ਜਦਕਿ 'ਬੁੱਝੈ' ਦਾ ਭਾਵ ਹੈ ਬੁੱਝਣਾ ਭਾਵ ਸਮਝ ਲੈਣਾ। | ਪ੍ਰਭੂ ਦੇ ਸਿਮਰਨ ਨਾਲ ਤ੍ਰਿਸ਼ਨਾ ਯਾਨੀ ਕਿ ਤਮਾ ਮਿਟ ਜਾਂਦੀ ਹੈ। |
| ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥ | | | ਪ੍ਰਭੂ ਦੇ ਸਿਮਰਨ ਨਾਲ ਸਭ ਕੁਝ ਸੁਝ ਪੈਂਦਾ ਹੈ ਭਾਵ ਸਗਲ ਭਵਨ ਕੀ ਸੋਝੀ ਹੋ ਜਾਂਦੀ ਹੈ। |
| ਪ੍ਰਭ ਕੈ ਸਿਮਰਨਿ, ਨਾਹੀ ਜਮ ਤ੍ਰਾਸਾ ॥ | ਨਾਹੀਂ | | ਪ੍ਰਭੂ ਦੇ ਸਿਮਰਨ ਨਾਲ ਜਮ ਦਾ ਡਰ ਨਹੀਂ ਰਹਿੰਦਾ। |
| ਪ੍ਰਭ ਕੈ ਸਿਮਰਨਿ, ਪੂਰਨ ਆਸਾ ॥ | | | ਪ੍ਰਭੂ ਦੇ ਸਿਮਰਨ ਨਾਲ ਮਨ ਦੀ ਆਸਾ ਪੂਰੀ ਹੋ ਜਾਂਦੀ ਹੈ; ਪਰਮਾਰਥੀ ਵੀ ਅਤੇ ਜਾਇਜ਼ ਸੰਸਾਰੀ ਆਸਾ ਵੀ। |
| ਪ੍ਰਭ ਕੈ ਸਿਮਰਨਿ, ਮਨ ਕੀ ਮਲੁ ਜਾਇ ॥ | | | ਪ੍ਰਭੂ ਦੇ ਸਿਮਰਨ ਨਾਲ ਮਨ ਦੀ ਮੈਲ ਉਤਰ ਜਾਂਦੀ ਹੈ ਅਤੇ; |
| ਅੰਮ੍ਰਿਤ ਨਾਮੁ, ਰਿਦ ਮਾਹਿ ਸਮਾਇ ॥ | ਮਾਹਿਂ | | ਅੰਮ੍ਰਿਤ-ਨਾਮ ਹਿਰਦੇ ਵਿਚ ਸਮਾ ਜਾਂਦਾ ਹੈ; ਫੇਰ ਸਿਮਰਨ ਕਦੇ ਨਹੀਂ ਛੁਟਦਾ ਅਤੇ ਪਰਮਾਤਮਾ ਸਦਾ ਯਾਦ ਰਹਿੰਦਾ ਹੈ। |
| ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥ | ਬਸਹਿਂ | 'ਬਸਹਿ' = ਵੱਸਦੇ ਹਨ | ਪ੍ਰਭੂ ਜੀ ਸਾਧ ਦੀ ਰਸਨਾ ਤੇ ਵੱਸਦੇ ਹਨ। ਰਸਨਾ ਤੇ ਵੱਸਣ ਦਾ ਭਾਵ ਹੈ ਕਿ ਪੁਗ ਖਲੋਤੇ ਗੁਰਮੁਖ ਜਨ ਦੀ ਰਸਨਾ ਤੇ ਸਦਾ ਨਾਮ ਰਹਿੰਦਾ ਹੈ ਭਾਵ ਗੁਰਮੁਖ ਸਦਾ ਨਾਮ ਸਿਮਰਨ ਕਰਦਾ ਰਹਿੰਦਾ ਹਨ। |
| ਨਾਨਕ, ਜਨ ਕਾ ਦਾਸਨਿ ਦਸਨਾ ॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਉਹ ਪਰਮਾਤਮਾ ਦੇ ਜਨ (ਸਤਿਗੁਰੂ) ਦੇ ਦਾਸਾਂ (ਗੁਰਮੁਖ ਜਨਾਂ) ਦੇ ਦਾਸ ਹਨ। 'ਜਨ' ਤੋਂ ਭਾਵ ਹੈ ਸਤਿਗੁਰੂ ਦਾ ਅਤੇ 'ਦਾਸਨਿ' ਦਾ ਮਤਲਬ ਹੈ ਗੁਰਮੁਖ ਜਨ। |
| ਪ੍ਰਭ ਕਉ ਸਿਮਰਹਿ, ਸੇ ਧਨਵੰਤੇ ॥ | ਸਿਮਰਹਿਂ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਧਨੀ ਹਨ। |
| ਪ੍ਰਭ ਕਉ ਸਿਮਰਹਿ, ਸੇ ਪਤਿਵੰਤੇ ॥ | ਸਿਮਰਹਿਂ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਇਜ਼ਤ ਵਾਲੇ ਹਨ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਪ੍ਰਭ ਕਉ ਸਿਮਰਹਿ, ਸੇ ਜਨ ਪਰਵਾਨ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਜਨ ਪਰਵਾਨ ਹਨ (ਵਾਹਿਗੁਰੂ ਜੀ ਵਲੋਂ)। |
| ਪ੍ਰਭ ਕਉ ਸਿਮਰਹਿ, ਸੇ ਪੁਰਖ ਪ੍ਰਧਾਨ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਪੁਰਖ ਪ੍ਰਧਾਨ ਹਨ। ਹੋਰ ਸੰਸਾਰੀ ਪ੍ਰਧਾਨ ਲੋਕ ਸਭ ਮਿਥਿਆ ਹਨ। |
| ਪ੍ਰਭ ਕਉ ਸਿਮਰਹਿ, ਸਿ ਬੇਮੁਹਤਾਜੇ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਬੇਮੁਹਤਾਜ ਹਨ ਭਾਵ ਉਹਨਾਂ ਨੂੰ ਕਿਸੇ ਦੀ ਮੁਥਾਜੀ ਨਹੀਂ ਹੁੰਦੀ। |
| ਪ੍ਰਭ ਕਉ ਸਿਮਰਹਿ, ਸਿ ਸਰਬ ਕੇ ਰਾਜੇ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸਾਰਿਆਂ ਦੇ ਰਾਜੇ ਹਨ। ਇਸ ਪੰਕਤੀ ਦਾ ਭਾਵ ਹੈ ਕਿ ਰਾਜਾਨ-ਰਾਜ ਵਾਹਿਗੁਰੂ ਦੇ ਦਰ ਤੇ ਮਨਜ਼ੂਰ ਹੋਣ ਕਰਕੇ ਗੁਰਮੁਖ ਜਨ ਜੋ ਚਾਹੁਣ ਉਹ ਕਰ ਸਕਦੇ ਹਨ। ਇਹ ਲਛਣ ਤਾਂ ਰਾਜਿਆਂ ਦੇ ਹੁੰਦੇ ਹਨ। ਸੋ ਗੁਰਮੁਖ ਜਨ ਅਸਲੀ ਰਾਜੇ ਹਨ ਕਿਉਂਕਿ ਉਹ ਸੰਸਾਰੀ ਰਾਜਿਆਂ ਤੋਂ ਵਧ ਕੁਝ ਕਰ ਸਕਦੇ ਹਨ। |
| ਪ੍ਰਭ ਕਉ ਸਿਮਰਹਿ, ਸੇ ਸੁਖਵਾਸੀ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸੁਖਵਾਸੀ ਹੁੰਦੇ ਹਨ। |
| ਪ੍ਰਭ ਕਉ ਸਿਮਰਹਿ, ਸਦਾ ਅਬਿਨਾਸੀ ॥ | ਸਿਮਰਹਿੰ, ਅਬਿਨਾਸ਼ੀ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਸਦਾ ਜੀਵਤ ਰਹਿੰਦੇ ਹਨ ਭਾਵ ਉਹਨਾਂ ਦਾ ਕਦੇ ਵਿਣਾਸ਼ ਨਹੀਂ ਹੁੰਦਾ। |
| ਸਿਮਰਨ ਤੇ ਲਾਗੇ, ਜਿਨ ਆਪਿ ਦਇਆਲਾ ॥ | | | ਸਿਮਰਨ ਵਿਚ ਉਹ ਲਗਦੇ ਹਨ, ਜਿਨਾਂ ਨੂੰ ਦਇਆਲ ਵਾਹਿਗੁਰੂ ਆਪ ਲਾਉਂਦਾ ਹੈ। |
| ਨਾਨਕ, ਜਨ ਕੀ ਮੰਗੈ ਰਵਾਲਾ ॥੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਜਨ ਦੀ ਚਰਨਾਂ ਦੀ ਧੂੜੀ ਮੰਗਦੇ ਹਨ। |
| ਪ੍ਰਭ ਕਉ ਸਿਮਰਹਿ, ਸੇ ਪਰਉਪਕਾਰੀ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਪਰਉਪਕਾਰੀ ਹੁੰਦੇ ਹਨ। |
| ਪ੍ਰਭ ਕਉ ਸਿਮਰਹਿ, ਤਿਨ ਸਦ ਬਲਿਹਾਰੀ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹਨਾਂ ਤੇ ਸਤਿਗੁਰੂ ਜੀ ਸਦਾ ਬਲਿਹਾਰੀ ਜਾਂਦੇ ਹਨ। |
| ਪ੍ਰਭ ਕਉ ਸਿਮਰਹਿ, ਸੇ ਮੁਖ ਸੁਹਾਵੇ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹਨਾਂ ਦੇ ਮੁਖੜੇ ਸੋਹਣੇ ਹੁੰਦੇ ਹਨ। |
| ਪ੍ਰਭ ਕਉ ਸਿਮਰਹਿ, ਤਿਨ ਸੂਖਿ ਬਿਹਾਵੈ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹਨਾਂ ਦੀ ਜ਼ਿੰਦਗੀ ਸੁਖ ਵਿਚ ਗੁਜ਼ਰਦੀ ਹੈ। |
| ਪ੍ਰਭ ਕਉ ਸਿਮਰਹਿ, ਤਿਨ ਆਤਮੁ ਜੀਤਾ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹਨਾਂ ਨੇ ਆਤਮ ਜਿੱਤ ਲਿਆ ਹੁੰਦਾ ਹੈ ਭਾਵ ਉਹਨਾਂ ਨੇ ਆਪਣਾ ਮਨ ਵੱਸ ਕੀਤਾ ਹੋਇਆ ਹੁੰਦਾ ਹੈ। |
| ਪ੍ਰਭ ਕਉ ਸਿਮਰਹਿ, ਤਿਨ ਨਿਰਮਲ ਰੀਤਾ ॥ | ਸਿਮਰਹਿੰ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹਨਾਂ ਦੀ ਰੀਤ (ਕਿਰਿਆ ਕਰਮ ਆਦਿ) ਨਿਰਮਲ ਹੁੰਦੀ ਹੈ। |
| ਪ੍ਰਭ ਕਉ ਸਿਮਰਹਿ, ਤਿਨ ਅਨਦ ਘਨੇਰੇ ॥ | ਸਿਮਰਹਿੰ, ਅਨੰਦ | | ਜੋ ਪ੍ਰਭੂ ਨੂੰ ਸਿਮਰਦੇ ਹਨ, ਉਹਨਾਂ ਨੂੰ ਬਹੁਤ ਜ਼ਿਆਦਾ ਅਨੰਦ ਹੁੰਦੇ ਹਨ। |
| ਪ੍ਰਭ ਕਉ ਸਿਮਰਹਿ, ਬਸਹਿ ਹਰਿ ਨੇਰੇ ॥ | ਸਿਮਰਹਿੰ, ਬਸਹਿੰ | | ੧. ਜੋ ਪ੍ਰਭੂ ਨੂੰ ਸਿਮਰਦੇ ਹਨ, ਉਹ ਹਰੀ ਪਰਮਾਤਮਾ ਦੇ ਨੇੜੇ ਵੱਸਦੇ ਹਨ।<br>੨. ਇਥੇ ਇਹ ਭਾਵ ਨਹੀਂ ਕਿ ਹਰੀ ਉਹਨਾਂ ਦੇ ਨੇੜੇ ਵੱਸਦਾ ਹੈ ਕਿਉਂਕਿ ਫੇਰ ਕਿਰਿਆ 'ਬਸਹਿ' ਦੀ ਥਾਂ ਤੇ 'ਬਸੈ' ਹੋਣੀ ਸੀ। ਦੂਸਰਾ ਨੁਕਤਾ ਹੈ ਕਿ ਹਰੀ ਤਾਂ ਵੈਸੇ ਵੀ ਹਰੇਕ, ਚਾਹੇ ਉਚਾ ਚਾਹੇ ਨੀਚ, ਦੇ ਨੇੜੇ ਵਸਦਾ ਹੈ; ਵਿਸ਼ੇਸ਼ਤਾ ਤਾਂ ਜੀਵ ਵਲੋਂ, ਮਨ ਕਰਕੇ, ਹਰੀ ਦੇ ਕਰੀਬ ਵੱਸਣ ਦੀ ਹੈ। |
| ਸੰਤ ਕ੍ਰਿਪਾ ਤੇ, ਅਨਦਿਨੁ ਜਾਗਿ ॥ | | | ਸੰਤ ਗੁਰੂ ਦੀ ਕਿਰਪਾ ਨਾਲ ਸਦਾ ਜਾਗਦਾ ਰਹਿ; |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਨਾਨਕ, ਸਿਮਰਨੁ ਪੂਰੈ ਭਾਗਿ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸਿਮਰਨ ਵਿਚ ਜਾਗਦੇ ਰਹਿਣ ਦੀ ਅਵਸਥਾ ਪੂਰੇ ਭਾਗ ਕਰਕੇ ਮਿਲਦੀ ਹੈ। |
| ਪ੍ਰਭ ਕੈ ਸਿਮਰਨਿ, ਕਾਰਜ ਪੂਰੇ ॥ | | | ਪ੍ਰਭੂ ਦੇ ਸਿਮਰਨ ਨਾਲ, ਕਾਰਜ ਪੂਰੇ ਹੋ ਜਾਂਦੇ ਹਨ। |
| ਪ੍ਰਭ ਕੈ ਸਿਮਰਨਿ, ਕਬਹੁ ਨ ਝੂਰੇ ॥ | ਕਬਹੁੰ | 'ਝੂਰੇ' = ਝੂਰਣ ਤੋਂ ਮੁਰਾਦ ਹੈ ਉਸ ਅਵਸਥਾ ਦੀ ਜਦੋਂ ਜੀਵ ਕੋਈ ਵਸਤੂ ਚਾਹੇ ਤੇ ਉਹ ਉਸ ਨੂੰ ਨਾ ਮਿਲੇ। ਜੋ ਦੁਖ ਕੋਈ ਲੋੜੀਂਦੀ ਚੀਜ਼ ਨਾ ਮਿਲਣ ਕਰਕੇ ਹੁੰਦਾ ਹੈ ਉਸ ਨੂੰ ਝੂਰਣਾ ਕਹਿੰਦੇ ਹਨ। | ਪ੍ਰਭੂ ਦੇ ਸਿਮਰਨ ਨਾਲ, ਸਾਧਕ ਕਦੇ ਝੂਰਦਾ ਨਹੀਂ। |
| ਪ੍ਰਭ ਕੈ ਸਿਮਰਨਿ, ਹਰਿ ਗੁਨ ਬਾਨੀ ॥ | | | ਪ੍ਰਭੂ ਦੇ ਸਿਮਰਨ ਨਾਲ, ਹਰੀ ਦੀ ਗੁਣਾਂ ਦੀ ਬਾਣੀ ਭਾਵ ਗੁਰਬਾਣੀ ਪ੍ਰਾਪਤ ਹੁੰਦੀ ਹੈ ਭਾਵ ਗੁਰਬਾਣੀ ਨਾਲ ਅਟੁਟ ਪਿਆਰ ਪੈ ਜਾਂਦਾ ਹੈ। |
| ਪ੍ਰਭ ਕੈ ਸਿਮਰਨਿ, ਸਹਜਿ ਸਮਾਨੀ ॥ | | | ਪ੍ਰਭੂ ਦੇ ਸਿਮਰਨ ਨਾਲ, ਸਹਿਜ ਅਵਸਥੀ ਦੇ ਸਮਾਨੀ ਹੋ ਜਾਈਦਾ ਹੈ ਭਾਵ ਗੁਰਮਤਿ ਸਹਿਜ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ। |
| ਪ੍ਰਭ ਕੈ ਸਿਮਰਨਿ, ਨਿਹਚਲ ਆਸਨੁ ॥ | | | ਪ੍ਰਭੂ ਦੇ ਸਿਮਰਨ ਨਾਲ ਨਿਹਚਲ ਆਸਨ ਪ੍ਰਾਪਤ ਹੋ ਜਾਂਦਾ ਹੈ ਭਾਵ ਚੁਰਾਸੀ ਵਿਚ ਭਟਕਣਾ ਖਤਮ ਹੋ ਜਾਂਦੀ ਹੈ ਤੇ ਸੱਚਾ ਬਿਸ਼ਰਾਮ ਮਿਲਦਾ ਹੈ। |
| ਪ੍ਰਭ ਕੈ ਸਿਮਰਨਿ, ਕਮਲ ਬਿਗਾਸਨੁ ॥ | | | ਪ੍ਰਭੂ ਦੇ ਸਿਮਰਨ ਨਾਲ ਨਾਭਿ-ਹਿਰਦੇ ਪੁਲਾੜ ਵਿਚ ਉੁੱਧਾ ਕਮਲ, ਸਿਧਾ ਹੋ ਕਿ ਖਿੜ ਉਠਦਾ ਹੈ। ਇਸ ਗੂੜ ਗੁਰਮਤਿ ਰਹੱਸਵਾਦੀ ਵਿਸ਼ੇ ਲਈ ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਪੁਸਤਕ 'ਚਰਨ ਕਮਲ ਕੀ ਮਉਜ' ਪੜਨੀ ਅਤਿ ਲਾਭਦਾਇਕ ਹੈ। |
| ਪ੍ਰਭ ਕੈ ਸਿਮਰਨਿ, ਅਨਹਦ ਝੁਨਕਾਰ ॥ | | | ਪ੍ਰਭੂ ਦੇ ਸਿਮਰਨ ਨਾਲ ਇਲਾਹੀ ਅਗੰਮੀ ਅਨਹਦੀ ਝੁਣਕਾਰਾਂ ਮਹਿਸੂਸ ਹੁੰਦੀਆਂ ਹਨ ਭਾਵ ਬਹੁਤ ਜ਼ਿਆਦਾ ਅਨੰਦ ਹੁੰਦਾ ਹੈ। |
| ਸੁਖੁ, ਪ੍ਰਭ ਸਿਮਰਨ ਕਾ, ਅੰਤੁ ਨ ਪਾਰ ॥ | | | ਪ੍ਰਭੂ ਦੇ ਸਿਮਰਨ ਦਾ ਸੁਖ ਐਸਾ ਹੈ, ਜਿਸਦਾ ਕੋਈ ਅੰਤ ਹੈ ਨਾ ਪਾਰ ਹੈ। |
| ਸਿਮਰਹਿ ਸੇ ਜਨ, ਜਿਨ ਕਉ ਪ੍ਰਭ ਮਇਆ ॥ | ਸਿਮਰਹਿੰ | | ਉਹ ਜਨ ਸਿਮਰਦੇ ਹਨ, ਜਿਨਾਂ ਨੂੰ ਪ੍ਰਭੂ ਦੀ ਕਿਰਪਾ ਹੁੰਦੀ ਹੈ। |
| ਨਾਨਕ, ਤਿਨ ਜਨ ਸਰਨੀ ਪਇਆ ॥੭॥ | ਸ਼ਰਨੀ | | ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਸਿਮਰਨ ਕਰਨਵਾਲਿਆਂ ਦੀ ਸ਼ਰਨੀ ਪਿਆ ਰਹੇ। |
| ਹਰਿ ਸਿਮਰਨੁ ਕਰਿ, ਭਗਤ ਪ੍ਰਗਟਾਏ ॥ | | | ੧. ਸਿਮਰਨ ਕਰਾਉਣ ਲਈ, ਹਰੀ ਵਾਹਿਗੁਰੂ ਨੇ ਭਗਤ ਜਨ, ਖ਼ਾਸ ਕਰਕੇ ਗੁਰੂ ਸਾਹਿਬਾਨ ਰੂਪੀ ਭਗਤ ਜਨ ਪ੍ਰਗਟਾਏ ਭਾਵ ਪ੍ਰਗਟ ਕੀਤੇ ਹਨ।<br>੨. 'ਪ੍ਰਗਟਾਏ' ਦਾ ਅਰਥ ਟੀਕਾਕਾਰ ਪਤਾ ਨਹੀਂ ਪ੍ਰਸਿਧ ਹੋਣਾ ਜਾਂ ਪ੍ਰਗਟ ਹੋਣਾ ਕਿਵੇਂ ਕਰੀ ਜਾਂਦੇ ਹਨ। 'ਪ੍ਰਗਟਾਏ' ਕਿਰਿਆ ਦਾ ਕਰਤਾ ਵਾਹਿਗੁਰੂ ਹੈ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਹਰਿ ਸਿਮਰਨਿ, ਲਗਿ ਬੇਦ ਉਪਾਏ ॥ | | | ੧. ਗੁਰੂ ਭਗਤਾਂ ਨੇ ਸਿਮਰਨ ਵਿਚ ਲੱਗ ਕੇ, ਗੁਰਬਾਣੀ ਅਤੇ ਨਾਮ ਰੂਪ ਬੇਦ ਉਪਾਏ ਹਨ।<br>੨. ਇਹ ਅਰਥ ਦਰੁਸਤ ਨਹੀਂ ਹਨ ਕਿ ਰਿਸ਼ੀਆਂ ਨੇ ਹਰੀ ਦੇ ਸਿਮਰਨ ਵਿਚ ਲੱਗ ਕੇ ਬੇਦ ਉਪਾਏ ਹਨ। ਪਹਿਲੀ ਗਲ ਹੈ ਕਿ ਇਸ ਪੰਕਤੀ ਵਿਚ 'ਰਿਸ਼ੀ' ਕਿਤੇ ਨਹੀਂ ਲਿਖਿਆ। ਦੂਸਰੀ ਗਲ, ਜੇ ਬੇਦ ਸਿਮਰਨ ਕਰਕੇ ਉਪਾਏ ਹੁੰਦੇ ਤਾਂ ਬੇਦਾਂ ਵਿਚ ਕੁਝ ਸਿਮਰਨ ਬਾਰੇ ਜ਼ਿਕਰ ਹੁੰਦਾ ਪਰ ਐਸਾ ਹੈ ਨਹੀਂ। ਬੇਦ ਦਾ ਅਰਥ ਗਿਆਨ ਵੀ ਹੁੰਦਾ ਹੈ ਅਤੇ ਇਥੇ ਅਰਥ ਗੁਰਬਾਣੀ ਤੇ ਨਾਮ ਰੂਪੀ ਬੇਦ ਹੀ ਸਹੀ ਹੈ। ਤੱਤ ਗਿਆਨ ਤਾਂ ਕੇਵਲ ਹਰਿ ਭਜਨ ਹੀ ਹੈ। |
| ਹਰਿ ਸਿਮਰਨਿ, ਭਏ ਸਿਧ ਜਤੀ ਦਾਤੇ ॥ | | | ੧. ਹਰਿ ਸਿਮਰਨ ਵਿਚ ਲਗ ਕੇ ਗੁਰਮੁਖ ਜਨ ਸਚੇ ਸਿਧ ਜਤੀ ਅਤੇ ਦਾਤੇ ਬਣੇ ਹਨ।<br>੨. 'ਸਿਧ', 'ਜਤੀ' ਅਤੇ 'ਦਾਤੇ' ਦਾ ਮਤਲਬ ਆਨਮਤੀ ਸਿਧਾਂ ਅਤੇ ਜਤੀਆਂ ਤੋਂ ਨਹੀਂ ਕਿਉਂਕਿ ਉਹ ਤਾਂ ਗੁਰਮਤਿ ਨਾਮ ਦੇ ਧਾਰਨੀ ਸਿਮਰਨੀਏ ਹੀ ਨਹੀਂ ਹਨ। ਆਨਮਤੀ ਸਿਧ ਤਾਂ ਸਿਮਰਨ ਕਰਦੇ ਹੀ ਨਹੀਂ; ਉਹ ਤਾਂ ਪਾਤੰਜਲੀ ਦੇ ਯੋਗ ਸ਼ਾਸਤਰ ਦੇ ਧਾਰਨੀ ਹਨ। |
| ਹਰਿ ਸਿਮਰਨਿ, ਨੀਚ ਚਹੁ ਕੁੰਟ ਜਾਤੇ ॥ | ਚਹੁੰ | | ਹਰਿ ਸਿਮਰਨ ਨਾਲ ਨੀਚ ਲੋਕ ਚਾਰਾਂ ਕੋਨਿਆਂ ਵਿਚ ਜਾਣੇ ਗਏ ਭਾਵ ਪ੍ਰਸਿਧ ਹੋਏ। |
| ਹਰਿ ਸਿਮਰਨਿ ਧਾਰੀ ਸਭ ਧਰਨਾ ॥ | | | ਹਰਿ ਸਿਮਰਨ ਨੇ ਸਭ ਸ੍ਰਿਸ਼ਟੀ ਧਾਰੀ ਹੋਈ ਹੈ। |
| ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥ | | | ਕਾਰਨਾਂ ਦੇ ਕਾਰਨ ਹਰੀ ਨੂੰ ਸਿਮਰ ਭਾਈ ਸਿਮਰ। |
| ਹਰਿ ਸਿਮਰਨਿ, ਕੀਓ ਸਗਲ ਅਕਾਰਾ ॥ | | | ਹਰਿ ਨੇ ਸਿਮਰਨ ਰਾਹੀਂ (ਨਾਮ ਸ਼ਕਤੀ ਨਾਲ) ਸਭ ਆਕਾਰ ਬਣਾਇਆ ਹੈ। ਪਰਮਾਤਮਾ ਨੇ ਪਹਿਲਾਂ ਆਪਣੇ ਆਪ ਨੂੰ ਅਤੇ ਨਾਮ ਨੂੰ ਸਾਜਿਆ ਸੀ (ਦੇਖੋ ਸ੍ਰੀ ਆਸਾ ਕੀ ਵਾਰ ਦੀ ਪਹਿਲੀ ਪਉੜੀ) ਅਤੇ ਨਾਮ ਰਾਹੀਂ ਹੀ ਸਭ ਆਕਾਰ-ਪਾਸਾਰਾ ਕੀਤਾ ਹੈ। |
| ਹਰਿ ਸਿਮਰਨ ਮਹਿ, ਆਪਿ ਨਿਰੰਕਾਰਾ ॥ | ਮਹਿਂ | | ਹਰਿ ਸਿਮਰਨ ਵਿਚ ਆਪ ਨਿਰੰਕਾਰ ਮੌਜੂਦ ਹੁੰਦਾ ਹੈ। |
| ਕਰਿ ਕਿਰਪਾ, ਜਿਸੁ ਆਪਿ ਬੁਝਾਇਆ ॥ | | | ਕਿਰਪਾ ਕਰਕੇ ਜਿਸ ਨੂੰ ਪਰਮਾਤਮਾ ਨੇ ਬੁਝਾਇਆ ਹੈ; |
| ਨਾਨਕ, ਗੁਰਮੁਖਿ, ਹਰਿ ਸਿਮਰਨੁ ਤਿਨਿ ਪਾਇਆ ॥੮॥੧॥ | | ਗੁਰਮਖਿ' ਦਾ ਭਾਵ ਇਥੇ 'ਗੁਰਸਿਖ' ਨਹੀਂ ਹੈ ਬਲਕਿ 'ਗੁਰ ਦੇ ਰਾਹੀਂ' ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਗੁਰੂ ਦੇ ਰਾਹੀਂ (ਗੁਰਮਖਿ) ਹਰਿ ਸਿਮਰਨ ਉਸ ਨੇ ਪਾਇਆ ਹੈ। |
| ਸਲੋਕੁ ॥ | | ਇਹ ਸਲੋਕ ਪਰਮਾਤਮਾ ਅਗੇ ਬੇਨਤੀ ਕਰਨ ਲਈ ਉਮਦਾ ਸਲੋਕ ਹੈ। | |
| ਦੀਨ ਦਰਦ ਦੁਖ ਭੰਜਨਾ, ਘਟਿ ਘਟਿ ਨਾਥ ਅਨਾਥ ॥ | | | ਹੇ ਦੀਨ ਦੇ ਦਰਦ ਅਤੇ ਦੁਖ ਨੂੰ ਭੰਜਨਵਾਲੇ, ਹੇ ਘਟ ਘਟ ਵਿਚ ਭਰਪੂਰ ਅਨਾਥਾਂ ਦੇ ਨਾਥ ਪਰਮਾਤਮਾ; |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਸਰਣਿ ਤੁਮ੍ਾਰੀ ਆਇਓ, ਨਾਨਕ ਕੇ, ਪ੍ਰਭ, ਸਾਥ ॥੧॥ | | ੧. 'ਪ੍ਰਭ' ਦਾ ਭਾਵ ਹੈ - 'ਹੇ ਪ੍ਰਭੂ'<br>੨. 'ਨਾਨਕ ਕੇ ਪ੍ਰਭ ਸਾਥ' ਤੋਂ ਮੁਰਾਦ ਹੈ ਕਿ ਹੇ ਪ੍ਰਭੂ ਮੈਂ ਗੁਰੂ ਨਾਨਕ ਦੇਵ ਜੀ ਦੇ ਨਾਲ, ਤੇਰੀ ਸ਼ਰਣ ਵਿਚ ਆਇਆ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ, ਪ੍ਰਭੂ ਦੀ ਸ਼ਰਣ ਵਿਚ ਪੈਣ ਦਾ ਅਰਥ ਹੈ ਕਿ - ਮੈਂ ਸਤਿਗੁਰਾਂ ਦੀ ਗੁਰਮਤਿ ਧਾਰਨ ਕਰਕੇ, ਸਿਖ ਬਣਕੇ, ਤੇਰੀ ਸ਼ਰਣ ਵਿਚ ਆਇਆ ਹਾਂ, ਹੇ ਪ੍ਰਭੂ। ਫ਼ੀ ਜ਼ਮਾਨਾ, ਜੋ ਖੰਡੇ ਦੀ ਪਾਹੁਲ, ਪੰਜ ਪਿਆਰਿਆਂ ਪਾਸੋਂ ਲੈਕੇ, ਗੁਰਮਤਿ ਰਹਿਤ ਮਰਿਆਦਾ ਅਪਨਾ ਲਏ, ਉਹ ਇਹ ਸਲੋਕ ਪੜ ਕੇ ਪ੍ਰਭੂ ਪਾਸ ਬੇਨਤੀ ਕਰ ਸਕਦਾ ਹੈ। | ਮੈਂ ਤੇਰੀ ਸ਼ਰਣ ਵਿਚ ਆਇਆ ਹਾਂ, (ਗੁਰੂ) ਨਾਨਕ ਦੇ ਸੰਗ, ਹੇ ਪ੍ਰਭੂ। |
| ਅਸਟਪਦੀ ॥ | ਅਸ਼ਟਪਦੀ | | ੧. ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ।<br>੨. ਇਸ ਅਸ਼ਟਪਦੀ ਵਿਚ ਮਰਣ ਉਪਰੰਤ, ਅਗਲੀ ਦੁਨੀਆ ਵਿਚ ਜਾਣ ਵਾਲੇ ਭਿਆਨਕ ਰਸਤੇ ਦੀ ਗੱਲ ਕੀਤੀ ਹੈ ਤੇ ਦਸਿਆ ਹੈ ਕਿ ਕਿਵੇਂ ਨਾਮ ਸਿਮਰਨ ਉਥੇ ਸਹਾਈ ਹੁੰਦਾ ਹੈ। |
| ਜਹ, ਮਾਤ, ਪਿਤਾ, ਸੁਤ, ਮੀਤ ਨ ਭਾਈ ॥ | ਜਹਂ | 'ਜਹ' 'ਜਹਾਂ' ਦਾ ਲਘੂ ਰੂਪ ਹੈ। | ਜਿਥੇ ਮਾਤਾ, ਪਿਤਾ, ਪੁਤਰ, ਮਿਤ੍ਰ ਅਤੇ ਭਰਾ ਨਹੀਂ ਹੋਣਗੇ (ਸਹਾਇਤਾ ਲਈ) |
| ਮਨ, ਊਹਾ ਨਾਮੁ, ਤੇਰੈ ਸੰਗਿ ਸਹਾਈ ॥ | ਊਹਾਂ | | ਹੇ ਮਨਾ, ਉਥੇ ਨਾਮ ਤੇਰੇ ਨਾਲ ਸਹਾਈ ਹੋਵੇਗਾ। |
| ਜਹ, ਮਹਾ ਭਇਆਨ ਦੂਤ ਜਮ ਦਲੈ ॥ | ਜਹਂ, ਤਹਂ | 'ਜਹ' 'ਜਹਾਂ' ਦਾ ਲਘੂ ਰੂਪ ਹੈ ਅਤੇ 'ਤਹ', 'ਤਹਾਂ' ਦਾ ਲਘੂ ਰੂਪ ਹੈ। | ਜਿਥੇ ਬਹੁਤ ਭਿਆਨਕ ਜਮਦੂਤਾਂ ਦਾ ਦਲ ਹੋਵੇਗਾ। |
| ਤਹ, ਕੇਵਲ ਨਾਮੁ, ਸੰਗਿ ਤੇਰੈ ਚਲੈ ॥ | ਤਹਂ | 'ਤਹ' 'ਤਹਾਂ' ਦਾ ਲਘੂ ਰੂਪ ਹੈ। | ਉਥੇ ਸਿਰਫ ਨਾਮ ਤੇਰੇ ਨਾਲ ਚਲੇਗਾ ਭਾਵ ਸਹਾਈ ਹੋਵੇਗਾ। |
| ਜਹ, ਮੁਸਕਲ ਹੋਵੈ ਅਤਿ ਭਾਰੀ ॥ | ਜਹਂ, ਮੁਸ਼ਕਲ | 'ਜਹ' 'ਜਹਾਂ' ਦਾ ਲਘੂ ਰੂਪ ਹੈ। | ਜਿਥੇ, ਤੇਰੇ ਲਈ, ਬਹੁਤ ਹੀ ਭਾਰੀ ਮੁਸ਼ਕਲ ਹੋਵੇਗੀ। |
| ਹਰਿ ਕੋ ਨਾਮੁ, ਖਿਨ ਮਾਹਿ ਉਧਾਰੀ ॥ | ਮਾਹਿੰ | 'ਉਧਾਰੀ' ਦਾ ਮਤਲਬ ਹੈ ਹਰੀ ਦਾ ਨਾਮ, ਜੀਵ ਨੂੰ ਮੁਸ਼ਕਲ ਤੋਂ ਉਧਾਰਸੀ, ਨਾ ਕਿ ਮੁਸ਼ਕਲ ਉਧਾਰੀ ਨਿਵਾਰੀ ਜਾਂਦੀ ਹੈ। | ਉਥੇ, ਹਰੀ ਦਾ ਨਾਮ, ਇਕ ਖਿਨ (ਸਕਿੰਟ) ਵਿਚ ਤੈਨੂੰ ਮੁਸ਼ਕਲ ਤੋਂ ਉਧਾਰ ਲਵੇਗਾ। |
| ਅਨਿਕ ਪੁਨਹਚਰਨ ਕਰਤ, ਨਹੀ ਤਰੈ ॥ | ਨਹੀਂ | | ਅਨੇਕਾਂ ਸੰਜਮ ਅਤੇ ਪਛੁਤਾਵੇ ਵਾਲੇ ਕਰਮ ਕਰਨ ਨਾਲ ਜੀਵ ਨਹੀਂ ਤਰ ਸਕਦਾ (ਇਸ ਭਵਜਲ ਤੋਂ)। |
| ਹਰਿ ਕੋ ਨਾਮੁ, ਕੋਟਿ ਪਾਪ ਪਰਹਰੈ ॥ | | | ਹਰੀ ਦਾ ਨਾਮ, ਕ੍ਰੋੜਾਂ ਪਾਪਾਂ (ਦੇ ਅਸਰ) ਨੂੰ ਪਾਸੇ ਕਰ ਦਿੰਦਾ ਹੈ। |
| ਗੁਰਮੁਖਿ ਨਾਮੁ ਜਪਹੁ, ਮਨ ਮੇਰੇ ॥ | | | ੧. ਤਾਂ ਤੇ, ਗੁਰਮੁਖ-ਨਾਮ (ਗੁਰਮਤਿ ਨਾਮ, ਗੁਰੂ ਘਰ ਦੇ ਖ਼ਾਸੁਲ-ਖ਼ਾਸ ਨਾਮ) ਨੂੰ ਜਪ, ਹੇ ਮੇਰੇ ਮਨ।<br>੨. ਗੁਰਮੁਖਿ' ਦਾ ਭਾਵ ਇਥੇ 'ਗੁਰਸਿਖ' ਨਹੀਂ ਹੈ ਨਾ ਹੀ ਇਹ ਪੰਕਤੀ 'ਗੁਰਮਖਿ' ਨੂੰ ਸੰਬੋਧਨ ਹੈ। ਇਹ ਪੰਕਤੀ 'ਮਨ ਮੇਰੇ' ਨੂੰ ਮੁਖ਼ਾਤਿਬ ਹੈ। |
| ਨਾਨਕ, ਪਾਵਹੁ ਸੂਖ ਘਨੇਰੇ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਤੂੰ (ਗੁਰਮਤਿ ਅਨੁਸਾਰ ਜਪ ਕੇ) ਬਹੁਤ ਸੁਖ ਪਾ ਲੈ। |
| ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥ | ਸ੍ਰਿਸ਼ਟਿ | | ਭਾਂਵੇ ਸਾਰੀ ਸ੍ਰਿਸ਼ਟੀ ਦਾ ਰਾਜਾ ਹੋਵੇ, ਉਹ ਵੀ ਦੁਖੀ ਹੀ ਰਹਿੰਦਾ ਹੈ। |
| ਹਰਿ ਕਾ ਨਾਮੁ ਜਪਤ, ਹੋਇ ਸੁਖੀਆ ॥ | | | ਹਰੀ ਦਾ ਨਾਮ ਜਪ ਕੇ ਉਹ ਸੁਖੀ ਹੁੰਦਾ ਹੈ। ਭਾਵ ਇਹ ਹੈ ਕਿ ਰਾਜ ਹਾਸਲ ਕਰਨ ਨਾਲ ਵੀ ਕੋਈ ਸੁਖੀ ਨਹੀਂ ਹੁੰਦਾ; ਕੇਵਲ ਹਰਿਨਾਮ ਜਪਕੇ ਹੀ ਸੁਖੀ ਹੋ ਸਕੀਦਾ ਹੈ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਲਾਖ ਕਰੋਰੀ, ਬੰਧੁ ਨ ਪਰੈ ॥ | ਕਰੋਰੀਂ | 'ਬੰਧੁ ਨ' ਨੂੰ 'ਬੰਧੁਨ' ਕਰਕੇ ਉਚਾਰਨ ਕਰਨਾ ਦਰੁਸਤ ਨਹੀਂ ਹੈ ਕਿਉਂਕਿ ਬੰਧਨਾਂ ਦੇ ਅਰਥ ਵਿਚ ਜਦੋਂ ਇਹ ਸ਼ਬਦ ਆਉਂਦਾ ਹੈ ਤਾਂ ਸਦਾ 'ਬੰਧਨ' ਰੂਪ ਵਿਚ ਲਿਖਿਆ ਮਿਲਦਾ ਹੈ। | ਲਖਾਂ ਕਰੋੜਾਂ ਦਾ ਧਨ ਨਾਲ ਵੀ ਤ੍ਰਿਸ਼ਨਾ ਨੂੰ ਬੰਨ ਨਹੀਂ ਪੈਂਦਾ। |
| ਹਰਿ ਕਾ ਨਾਮੁ ਜਪਤ, ਨਿਸਤਰੈ ॥ | | | ਹਰੀ ਦਾ ਨਾਮ ਜਪ ਕੇ ਤਰ ਜਾਈਦਾ ਹੈ। |
| ਅਨਿਕ ਮਾਇਆ ਰੰਗ, ਤਿਖ ਨ ਬੁਝਾਵੈ ॥ | | | ਅਨਿਕ ਪ੍ਰਕਾਰੀ ਮਾਇਆ ਦੇ ਰੰਗਾਂ ਨਾਲ ਕੋਈ ਆਪਣੀ ਪਿਆਸ ਨਹੀਂ ਬੁਝਾ ਸਕਦਾ। |
| ਹਰਿ ਕਾ ਨਾਮੁ ਜਪਤ, ਆਘਾਵੈ ॥ | | | ਹਰੀ ਦਾ ਨਾਮ ਜਪ ਕੇ ਉਹ ਤ੍ਰਿਪਤਿ ਹੋ ਜਾਂਦਾ ਹੈ। |
| ਜਿਹ ਮਾਰਗਿ, ਇਹੁ ਜਾਤ ਇਕੇਲਾ ॥ | | | ਜਿਸ ਰਸਤੇ ਤੇ ਇਹ ਇਕੱਲਾ ਜਾਂਦਾ ਹੈ; |
| ਤਹ, ਹਰਿਨਾਮੁ, ਸੰਗਿ ਹੋਤ ਸੁਹੇਲਾ ॥ | ਤਹਾਂ | 'ਤਹ' 'ਤਹਾਂ' ਦਾ ਲਘੂ ਰੂਪ ਹੈ। | ਉਥੇ ਹਰਿਨਾਮ, ਇਸ ਨਾਲ ਸੁਹੇਲਾ ਮਿਤ੍ਰ ਹੁੰਦਾ ਹੈ। |
| ਐਸਾ ਨਾਮੁ, ਮਨ, ਸਦਾ ਧਿਆਈਐ ॥ | | | ਅਜਿਹਾ ਨਾਮ, ਹੇ ਮਨਾ, ਸਦਾ ਧਿਆਉਣਾ ਚਾਹੀਦਾ ਹੈ। |
| ਨਾਨਕ, ਗੁਰਮੁਖਿ, ਪਰਮ ਗਤਿ ਪਾਈਐ ॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰੂ ਦੇ ਰਾਹੀਂ, ਪਰਮਗਤੀ ਪਾਈਦੀ ਹੈ। |
| ਛੂਟਤ ਨਹੀ, ਕੋਟਿ ਲਖ ਬਾਹੀ ॥ | ਨਹੀਂ, ਬਾਹੀਂ | ਬਾਹੀਂ = ਬਾਹਾਂ ਰਾਹੀਂ, ਬਾਹਾਂ ਨਾਲ। ਕੋਟਿ ਲਖ ਬਾਹੀਂ ਦਾ ਭਾਵ ਹੈ ਕਰੋੜ ਲਖ ਪੁਰਖਾਂ ਦੀ ਮਦਦ। | ਛੁਟ ਨਹੀਂ ਸਕਦਾ, ਕਰੋੜਾਂ ਲਖਾਂ ਬਾਂਹਾਂ ਨਾਲ ਭਾਵ ਕਰੋੜਾਂ ਲਖਾਂ ਮਦਦਗਾਰਾਂ ਨਾਲ ਵੀ ਛੁਟਿਆ ਨਹੀਂ ਜਾ ਸਕਦਾ ਇਸ ਭਵਜਲ ਸੰਸਾਰ ਤੋਂ। |
| ਨਾਮੁ ਜਪਤ, ਤਹ ਪਾਰਿ ਪਰਾਹੀ ॥ | ਤਹਾਂ, ਪਰਾਹੀਂ | 'ਤਹ' 'ਤਹਾਂ' ਦਾ ਲਘੂ ਰੂਪ ਹੈ। | ਨਾਮ ਜਪਣ ਨਾਲ, ਇਥੋਂ (ਭਵਸਾਗਰ ਤੋਂ) ਪਾਰ ਪੈ ਜਾਂਦੇ ਹਨ (ਜਪਣਵਾਲੇ)। |
| ਅਨਿਕ ਬਿਘਨ, ਜਹ ਆਇ ਸੰਘਾਰੈ ॥ | ਜਹਾਂ | 'ਜਹ' 'ਜਹਾਂ' ਦਾ ਲਘੂ ਰੂਪ ਹੈ। | ਅਨੇਕਾਂ ਰਕਾਵਟਾਂ ਜਿਥੇ ਆ ਕੇ ਤੇਰਾ ਸੰਘਾਰ ਕਰਨ ਭਾਵ ਤੈਨੂੰ ਮਾਰਨ; |
| ਹਰਿ ਕਾ ਨਾਮੁ, ਤਤਕਾਲ ਉਧਾਰੈ ॥ | | | ਹਰਿਨਾਮ, ਉਥੋਂ ਤਤਕਾਲ ਭਾਵ ਉਸੇ ਵਕਤ ਤੈਨੂੰ ਉਧਾਰਦਾ ਹੈ। |
| ਅਨਿਕ ਜੋਨਿ ਜਨਮੈ, ਮਰਿ ਜਾਮ ॥ | | | ਅਨੇਕਾਂ ਜੋਨੀਆਂ ਵਿਚ ਜਨਮ ਲੈਕੇ ਮਰ ਜਾਂਦਾ ਹੈ ਉਹ; |
| ਨਾਮੁ ਜਪਤ. ਪਾਵੈ ਬਿਸ੍ਰਾਮ ॥ | ਬਿਸ਼੍ਰਾਮ | | ਨਾਮ ਜਪਣ ਨਾਲ, ਉਹ ਬਿਸ਼ਰਾਮ ਪਾ ਲੈਂਦਾ ਹੈ। |
| ਹਉ ਮੈਲਾ, ਮਲੁ ਕਬਹੁ ਨ ਧੋਵੈ ॥ | ਹਉਂ, ਕਬਹੁੰ | | ਆਪਾ  ਜਾਂ ਮਨ (ਹਉਂ) ਮੈਲਾ ਹੋਵੇ ਤਾਂ ਉਹ ਮੈਲ ਨੂੰ ਕਦੇ ਧੋ ਨਹੀਂ ਸਕਦਾ; ਪਰ |
| ਹਰਿ ਕਾ ਨਾਮੁ, ਕੋਟਿ ਪਾਪ ਖੋਵੈ ॥ | | | ਹਰੀ ਦਾ ਨਾਮ ਕਰੋੜਾਂ ਪਾਪਾਂ ਦੀ ਮੈਲ ਗਵਾ ਦਿੰਦਾ ਹੈ। |
| ਐਸਾ ਨਾਮੁ ਜਪਹੁ ਮਨ, ਰੰਗਿ ॥ | | | ਤਾਂ ਤੇ, ਐਸਾ ਨਾਮ ਜਪ, ਮੇਰੇ ਮਨਾ, ਰੰਗ ਨਾਲ ਭਾਵ ਪ੍ਰੇਮ ਨਾਲ; |
| ਨਾਨਕ, ਪਾਈਐ ਸਾਧ ਕੈ ਸੰਗਿ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਐਸਾ ਨਾਮ ਸਿਮਰਨ ਸਾਧ ਗੁਰੂ ਦੇ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ। |
| ਜਿਹ ਮਾਰਗ ਕੇ, ਗਨੇ ਜਾਹਿ ਨ ਕੋਸਾ ॥ | ਜਾਹਿੰ | 'ਕੋਸਾ' ਦਾ ਉਚਾਰਨ 'ਕੋਸਾਂ' ਕਰਨਾ ਦਰੁਸਤ ਨਹੀਂ ਹੈ ਕਿਉਂਕਿ ਇਹ ਸ਼ਬਦ ਭਾਂਵੇਂ ਬਹੁਵਚਨ ਤਾਂ ਹੈ ਪਰ ਇਸ ਦੇ ਅਗੇ ਕੋਈ ਸੰਬੰਧਕੀ ਪਦ ਨਹੀਂ ਹੈ। ਇਹ ਸ਼ਬਦ ਨਾਸਕੀ ਉਚਾਰਨ ਤੋਂ ਬਿਨਾ ਹੀ ਬਹੁਵਚਨ ਹੈ। | ਇਸ ਪਉੜੀ ਵਿਚ, ਇਸ ਦੁਨੀਆ ਨੂੰ ਛਡ ਕੇ ਜਾਣ ਤੋਂ ਬਾਅਦ ਹੋਣ ਵਾਲੇ ਸਫਰ ਦਾ ਜ਼ਿਕਰ ਹੈ।<br>੨. ਜਿਸ ਰਸਤੇ ਦੇ ਕੋਸ (ਮੀਲ) ਗਿਣੇ ਨਹੀਂ ਜਾ ਸਕਦੇ ਭਾਵ ਜਿਹੜਾ ਮਾਰਗ ਬਹੁਤ ਲੰਬਾ ਹੈ। |
| ਹਰਿ ਕਾ ਨਾਮੁ, ਊਹਾ ਸੰਗਿ ਤੋਸਾ ॥ | ਊਹਾਂ, ਤੋਸ਼ਾ | ਤੋਸਾ = ਸਫਰ ਤੇ ਨਾਲ ਜਾਣ ਵਾਲਾ ਖਾਣਾ। | ਹਰਿਨਾਮ (ਜਪਿਆ ਹੋਇਆ, ਕਮਾਇਆ ਹੋਇਆ) ਉਥੇ ਤੇਰੇ ਨਾਲ ਤੇਰਾ ਸਫਰ ਦਾ ਭੋਜਨ ਹੋਵੇਗਾ। |
| ਜਿਹ ਪੈਡੈ, ਮਹਾ ਅੰਧ ਗੁਬਾਰਾ ॥ | ਪੈਂਡੈ, ਮਹਾਂ | | ਜਿਸ ਰਸਤੇ ਤੇ ਬਹੁਤ ਜ਼ਿਆਦਾ ਅੰਨਾ ਗੁਬਾਰਾ (ਧੁੰਧ, ਹਨੇਰਾ) ਹੋਵੇਗਾ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਹਰਿ ਕਾ ਨਾਮੁ, ਸੰਗਿ ਉਜੀਆਰਾ ॥ | | | ਹਰਿਨਾਮ (ਜਪਿਆ ਹੋਇਆ, ਕਮਾਇਆ ਹੋਇਆ) ਉਥੇ ਤੇਰੇ ਨਾਲ ਉਜਾਲਾ ਹੋਵੇਗਾ। |
| ਜਹਾ ਪੰਥਿ, ਤੇਰਾ ਕੋ ਨ ਸਿਞਾਨੂ ॥ | ਜਹਾਂ | 'ਸਿਞਾਨੂ' ਦੇ 'ਸ' ਤੇ ਟਿਪੀ ਲਾਉਣ ਦੀ ਲੋੜ ਨਹੀਂ ਕਿਉਂਕਿ 'ਞ' ਦਾ ਸਹੀ ਉਚਾਰਨ ਟਿੱਪੀ ਦਾ ਕੰਮ ਦਿੰਦਾ ਹੈ। | ਜਿਥੇ ਪੰਥ (ਰਸਤੇ) ਤੇ ਤੇਰਾ ਕੋਈ ਜਾਣੂ (ਜਾਣ ਪਛਾਣ ਵਾਲਾ) ਨਹੀਂ ਹੋਣਾ। |
| ਹਰਿ ਕਾ ਨਾਮੁ, ਤਹ ਨਾਲਿ ਪਛਾਨੂ ॥ | ਤਹਂ | 'ਤਹ' 'ਤਹਾਂ' ਦਾ ਲਘੂ ਰੂਪ ਹੈ। | ਉਥੇ ਹਰਿਨਾਮ ਤੇਰੇ ਨਾਲ ਤੇਰਾ ਪਛਾਣੂ ਭਾਵ ਵਾਕਿਫ (ਸਾਥੀ) ਹੋਵੇਗਾ। |
| ਜਹ, ਮਹਾ ਭਇਆਨ ਤਪਤਿ ਬਹੁ ਘਾਮ ॥ | ਜਹਂ, ਮਹਾਂ | 'ਜਹ' 'ਜਹਾਂ' ਦਾ ਲਘੂ ਰੂਪ ਹੈ। | ਜਿਥੇ ਮਹਾਂ ਭਇਆਨਕ ਤੇ ਬਹੁਤ ਗਰਮੀ ਹੋਵੇਗੀ। |
| ਤਹ, ਹਰਿ ਕੇ ਨਾਮ ਕੀ, ਤੁਮ ਊਪਰਿ ਛਾਮ ॥ | ਤਹਂ, ਛਾਂਮ | 'ਤਹ' 'ਤਹਾਂ' ਦਾ ਲਘੂ ਰੂਪ ਹੈ। | ਉਥੇ ਹਰਿਨਾਮ ਤੇਰੇ ਉਪਰ ਠੰਢੀ ਛਾਂ ਹੋਵੇਗਾ। |
| ਜਹਾ, ਤ੍ਰਿਖਾ ਮਨ, ਤੁਝੁ ਆਕਰਖੈ ॥ | ਜਹਾਂ | | ਜਿਥੇ ਪਿਆਸ, ਹੇ ਮਨਾ, ਤੈਨੂੰ ਬਹੁਤ ਖਿਚ ਪਾਉਂਦੀ (ਭਾਵ ਤਾਲਾਬੇਲੀ ਲਾਉਂਦੀ) ਹੈ। |
| ਤਹ, ਨਾਨਕ, ਹਰਿ ਹਰਿ ਅੰਮ੍ਰਿਤੁ ਬਰਖੈ ॥੪॥ | ਤਹਂ | 'ਤਹ' 'ਤਹਾਂ' ਦਾ ਲਘੂ ਰੂਪ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ ਕਿ, ਉਥੇ ਨਾਮ ਅੰਮ੍ਰਿਤ ਬਰਸਦਾ ਹੈ (ਤੇਰੀ ਪਿਆਸ ਬੁਝਾਉਣ ਲਈ)।<br>੨. 'ਹਰਿ ਹਰਿ' ਇਕੱਠੇ ਆਉਣ ਤਾਂ ਅਕਸਰ ਗੁਰਮਤਿ ਨਾਮ ਦਾ ਭਾਵ ਹੁੰਦਾ ਹੈ |
| ਭਗਤ ਜਨਾ ਕੀ, ਬਰਤਨਿ ਨਾਮੁ ॥ | ਜਨਾਂ | | ਭਗਤਾਂ ਦੀ ਵਰਤਣ ਅਤੇ ਵਿਹਾਰ ਨਾਮ ਹੁੰਦਾ ਹੈ। |
| ਸੰਤ ਜਨਾ ਕੈ ਮਨਿ ਬਿਸ੍ਰਾਮੁ ॥ | ਜਨਾਂ, ਬਿਸ਼੍ਰਾਮੁ | | ਇਸ ਨਾਮ ਦਾ ਬਿਸ਼ਰਾਮ ਸੰਤਾਂ ਗੁਰਮੁਖਾਂ ਦੇ ਮਨ ਵਿਚ ਹੁੰਦਾ ਹੈ। |
| ਹਰਿ ਕਾ ਨਾਮੁ, ਦਾਸ ਕੀ ਓਟ ॥ | | | ਹਰੀ ਦਾ ਨਾਮ ਪ੍ਰਭੂ ਦੇ ਸੇਵਕ ਦੀ ਓਟ ਹੈ |
| ਹਰਿ ਕੈ ਨਾਮਿ, ਉਧਰੇ ਜਨ ਕੋਟਿ ॥ | | | ਹਰੀ ਦੇ ਨਾਮ ਰਾਹੀਂ ਕਰੋੜਾਂ ਜਨ ਉਧਰੇ ਹਨ। |
| ਹਰਿਜਸੁ ਕਰਤ ਸੰਤ, ਦਿਨੁ ਰਾਤਿ ॥ | | | ਸੰਤ ਗੁਰਮੁਖ ਹਰੀ ਦਾ ਜਸ, ਨਾਮ  ਬਾਣੀ ਰਾਹੀਂ, ਦਿਨ ਰਾਤ ਕਰਦੇ ਹਨ। |
| ਹਰਿ ਹਰਿ ਅਉਖਧੁ, ਸਾਧ ਕਮਾਤਿ ॥ | | | ਇਸ ਤਰ੍ਹਾਂ ਸਾਧ ਜਨ, ਨਾਮ ਰੂਪੀ ਦਵਾਈ ਕਮਾਉਂਦੇ ਹਨ ਭਾਵ ਇਕੱਤਰ ਕਰਦੇ ਹਨ। |
| ਹਰਿਜਨ ਕੈ, ਹਰਿਨਾਮੁ ਨਿਧਾਨੁ ॥ | | | ਹਰਿਜਨ ਦੇ ਪਾਸ ਹਰਿਨਾਮ ਰੂਪੀ ਖ਼ਜ਼ਾਨਾ ਹੁੰਦਾ ਹੈ। |
| ਪਾਰਬ੍ਰਹਮਿ, ਜਨ ਕੀਨੋ ਦਾਨ ॥ | | 'ਪਾਰਬ੍ਰਹਮਿ' ਦੀ ਛੇਕੜਲੀ ਸਿਹਾਰੀ 'ਨੇ' ਦਾ ਅਰਥ ਦਿੰਦੀ ਹੈ ਤੇ ਇਹ ਸ਼ਬਦ ਇਕਵਚਨ ਕਰਤਾ ਕਾਰਕ ਨਾਂਵ ਹੈ। | ਪਾਰਬ੍ਰਹਮ ਨੇ ਜਨ ਨੂੰ ਇਹ ਨਾਮ ਰੂਪੀ ਖ਼ਜ਼ਾਨਾ ਦਾਨ ਕੀਤਾ ਹੈ। |
| ਮਨ ਤਨ ਰੰਗਿ ਰਤੇ, ਰੰਗ ਏਕੈ ॥ | ਰੱਤੇ | | ੧. ਜਨ ਦਾ ਮਨ ਤੇ ਤਨ ਰੰਗ ਵਿਚ ਰੱਤੇ (ਰੰਗੇ) ਹੁੰਦੇ ਹਨ; (ਪ੍ਰਸ਼ਨ ਉਠਦਾ ਹੈ, ਕਿਸ ਦੇ ਰੰਗ ਵਿਚ? ਉਤਰ ਹੈ) ਇਕ ਦੇ ਹੀ ਰੰਗ ਦੇ (ਰੱਤੇ ਹਨ)।<br>੨. 'ਰੰਗਿ ਰਤੇ' ਦਾ ਭਾਵ ਹੈ ਰੰਗ ਵਿਚ ਰੱਤੇ। 'ਰੰਗ ਏਕੈ' ਦਾ ਭਾਵ ਹੈ 'ਇਕੇ ਦੇ ਹੀ ਰੰਗ ਦੇ'। ਪਹਿਲੀ ਅਧ-ਪੰਕਤੀ ਦਸਦੀ ਹੈ ਕਿ ਮਨ ਤੇ ਤਨ ਰੰਗ ਵਿਚ ਰੱਤੇ ਹਨ ਅਤੇ ਪੰਕਤੀ ਦਾ ਪਿਛਲਾ ਭਾਗ ਦਸਦਾ ਹੈ ਕਿ ਇਹ ਰੰਗ ਇਕੋ ਦਾ ਹੈ। |
| ਨਾਨਕ, ਜਨ ਕੈ ਬਿਰਤਿ ਬਿਬੇਕੈ ॥੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜਨ ਦੀ ਬਿਰਤੀ, ਬਿਬੇਕ ਵਾਲੀ ਹੁੰਦੀ ਹੈ (ਨਾਮ ਜਪਣ ਕਰਕੇ)। |
| ਹਰਿ ਕਾ ਨਾਮੁ, ਜਨ ਕਉ ਮੁਕਤਿ ਜੁਗਤਿ ॥ | | | ਹਰੀ ਦਾ ਨਾਮ, ਜਨ ਲਈ ਮੁਕਤੀ ਦੀ ਜੁਗਤੀ ਹੈ (ਗੁਰਮੁਖ ਜਨ ਹੋਰ ਕੋਈ ਜੁਗਤੀ ਮੁਕਤੀ ਦੀ ਨਹੀਂ ਭਾਲਦੇ)। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਹਰਿ ਕੈ ਨਾਮਿ, ਜਨ ਕਉ ਤ੍ਰਿਪਤਿ ਭੁਗਤਿ ॥ | | | ਹਰੀ ਦੇ ਨਾਮ ਕਰਕੇ ਜਨ ਨੂੰ ਤ੍ਰਿਪਤੀ ਅਤੇ ਲੋੜੀਂਦੀ ਭੁਗਤਿ (ਭੋਗ, ਭੋਜਨ ਆਦਿ) ਪ੍ਰਾਪਤ ਹੁੰਦੀ ਹੈ। |
| ਹਰਿ ਕਾ ਨਾਮੁ, ਜਨ ਕਾ ਰੂਪ ਰੰਗੁ ॥ | | | ਹਰੀ ਦਾ ਨਾਮ ਜਨ ਦਾ ਸੋਹਣਾ ਰੂਪ ਤੇ ਰੰਗ ਹੁੰਦਾ ਹੈ; ਉਹ ਹੋਰ ਕੋਈ ਸ਼ੀਂਗਾਰ ਨਹੀਂ ਕਰਦੇ। |
| ਹਰਿਨਾਮੁ ਜਪਤ, ਕਬ ਪਰੈ ਨ ਭੰਗੁ ॥ | | | ਹਰਿਨਾਮ ਜਪਣ ਨਾਲ ਕਦੇ ਵੀ ਬਿਘਨ ਨਹੀਂ ਪੈਂਦਾ ਭਾਵ ਕਿਸੇ ਕਾਰਜ ਵਿਚ ਵੀ ਕੋਈ ਭੰਗ ਨਹੀਂ ਪੈਂਦਾ। |
| ਹਰਿ ਕਾ ਨਾਮੁ, ਜਨ ਕੀ ਵਡਿਆਈ ॥ | | | ਹਰੀ ਦਾ ਨਾਮ ਜਨ ਦੀ ਵਡਿਆਈ ਹੈ। |
| ਹਰਿ ਕੈ ਨਾਮਿ, ਜਨ ਸੋਭਾ ਪਾਈ ॥ | ਸ਼ੋਭਾ | | ਹਰੀ ਦੇ ਨਾਮ ਰਾਹੀਂ ਜਨ ਸ਼ੋਭਾ ਪਾਉਂਦਾ ਹੈ। |
| ਹਰਿ ਕਾ ਨਾਮੁ, ਜਨ ਕਉ ਭੋਗ ਜੋਗ ॥ | | | ਹਰੀ ਦਾ ਨਾਮ ਜਨ ਦਾ ਭੋਗ (ਦੁਨਿਆਵੀ ਭੋਗ) ਅਤੇ ਜੋਗ ਹੈ। ਗੁਰਮੁਖ ਜਨ ਹੋਰ ਕਿਸੇ ਭੋਗ ਜਾਂ ਜੋਗ ਵਿਚ ਪਰਵਿਰਤ ਨਹੀਂ ਹੁੰਦੇ, ਸਿਵਾਏ ਨਾਮ ਦੇ। |
| ਹਰਿਨਾਮੁ ਜਪਤ, ਕਛੁ ਨਾਹਿ ਬਿਓਗੁ ॥ | ਨਾਹਿੰ | | ਹਰੀ ਦਾ ਨਾਮ ਜਪਣ ਨਾਲ ਕੁਝ ਵਿਜੋਗ ਨਹੀਂ ਹੁੰਦਾ ਭਾਵ ਵਿਜੋਗ ਦੇ ਦੁਖ ਦੇ ਸ਼ਿਕਾਰ ਨਹੀਂ ਹੋਈਦਾ ਅਤੇ ਵੈਸੇ ਵੀ ਵਿਜੋਗ ਵਿਆਪਦਾ ਵੀ ਨਹੀਂ ਕਿਉਂਕਿ ਕੋਈ ਵੀ ਪਿਆਰਾ ਨਾਮ ਜਪਣ ਵਾਲਿਆਂ ਦੀ ਨਜ਼ਰ ਤੋਂ ਪਰੇ ਨਹੀਂ ਹੁੰਦਾ ਸਣੇ ਵਾਹਿਗੁਰੂ ਜੀ ਦੇ। |
| ਜਨੁ ਰਾਤਾ, ਹਰਿਨਾਮ ਕੀ ਸੇਵਾ ॥ | | | ਹਰਿਜਨ ਹਰਿ ਨਾਮ ਦੀ ਸੇਵਾ ਵਿਚ ਹੀ ਰਤਿੱਆ ਰਹਿੰਦਾ ਹੈ ਭਾਵ ਨਾਮ ਜਪਦਾ ਰਹਿੰਦਾ ਹੈ। |
| ਨਾਨਕ, ਪੂਜੈ ਹਰਿ ਹਰਿ ਦੇਵਾ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜਨ ਨਾਮ ਰੂਪੀ ਦੇਵ ਨੂੰ ਪੂਜਦਾ ਹੈ। ਦੋ ਵਾਰੀ 'ਹਰਿ ਹਰਿ' ਦਾ ਭਾਵ ਗੁਰਮਤਿ ਨਾਮ ਹੈ।੨ |
| ਹਰਿ ਹਰਿ, ਜਨ ਕੈ ਮਾਲੁ ਖਜੀਨਾ ॥ | | | ਨਾਮ, ਜਨ ਦਾ ਮਾਲ ਅਤੇ ਖ਼ਜ਼ਾਨਾ ਹੈ। ਦੋ ਵਾਰੀ 'ਹਰਿ ਹਰਿ' ਦਾ ਭਾਵ ਗੁਰਮਤਿ ਨਾਮ ਹੈ। |
| ਹਰਿਧਨੁ, ਜਨ ਕਉ, ਆਪਿ ਪ੍ਰਭਿ ਦੀਨਾ ॥ | | ਪ੍ਰਭਿ = ਪ੍ਰਭ ਨੇ। | ਇਹ ਹਰਿਧਨ ਜਨ ਨੂੰ ਆਪ ਪ੍ਰਭੂ ਨੇ ਦਿਤਾ ਹੈ। |
| ਹਰਿ ਹਰਿ, ਜਨ ਕੈ ਓਟ ਸਤਾਣੀ ॥ | | | ਨਾਮ, ਜਨ ਦੀ ਤਾਕਤਵਾਲੀ (ਸਤਾਣੀ) ਓਟ ਹੈ। |
| ਹਰਿ ਪ੍ਰਤਾਪਿ, ਜਨ ਅਵਰ ਨ ਜਾਣੀ ॥ | | ਪਤਾਪਿ = ਪ੍ਰਤਾਪ ਕਰਕੇ। | ਹਰੀ ਦੇ ਪ੍ਰਤਾਪ ਕਰਕੇ, ਜਨ ਹੋਰ ਕਿਸੇ ਨੂੰ ਨਹੀਂ ਜਾਣਦਾ ਭਾਵ ਕਿਸੇ ਹੋਰ ਦੀ ਮਦਦ ਦਾ ਤਲਬਗਾਰ ਨਹੀਂ ਹੁੰਦਾ। |
| ਓਤਿ ਪੋਤਿ, ਜਨ ਹਰਿ ਰਸਿ ਰਾਤੇ ॥ | | | ਜਨ, ਹਰੀ ਦੇ ਰਸ ਵਿਚ ਤਾਣੇ ਪੇਟੇ ਵਾਂਗ ਇਕ ਹੁੰਦੇ ਹਨ। |
| ਸੁੰਨ ਸਮਾਧਿ, ਨਾਮ ਰਸ ਮਾਤੇ ॥ | | | ਅਫੁਰ ਸਮਾਧੀ, ਨਾਮ ਦੇ ਰਸ ਵਿਚ ਮੱਤੇ ਹੋਣ ਨਾਲ, ਜਨ ਨੂੰ ਪ੍ਰਾਪਤ ਹੁੰਦੀ ਹੈ। |
| ਆਠ ਪਹਰ, ਜਨੁ ਹਰਿ ਹਰਿ ਜਪੈ ॥ | | | ਅਠੇ ਪਹਿਰ ਭਾਵ ਸਾਰਾ ਦਿਨ, ਜਨ ਨਾਮ ਜਪਦਾ ਰਹਿੰਦਾ ਹੈ। |
| ਹਰਿ ਕਾ ਭਗਤੁ ਪ੍ਰਗਟ, ਨਹੀ ਛਪੈ ॥ | ਨਹੀਂ | | ਇਸ ਤਰ੍ਹਾਂ, ਹਰੀ ਦਾ ਭਗਤ ਪ੍ਰਗਟ ਭਾਵ ਮਸ਼ਹੂਰ ਹੁੰਦਾ ਹੈ, ਲੁਕ ਨਹੀਂ ਸਕਦਾ। |
| ਹਰਿ ਕੀ ਭਗਤਿ, ਮੁਕਤਿ ਬਹੁ ਕਰੇ ॥ | | | ਹਰੀ ਦੀ ਭਗਤੀ ਨੇ, ਬਹੁਤ ਮੁਕਤ ਕਰੇ ਹਨ ਭਾਵ ਕੀਤੇ ਹਨ। |
| ਨਾਨਕ, ਜਨ ਸੰਗਿ ਕੇਤੇ ਤਰੇ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜੀਵਨ ਮੁਕਤ ਜਨਾਂ ਦੇ ਨਾਲ ਕਈ ਤਰੇ ਹਨ। |
| ਪਾਰਜਾਤੁ, ਇਹੁ ਹਰਿ ਕੋ ਨਾਮ ॥ | | | ਇਛਾ ਪੂਰਕ ਪਾਰਜਾਤ ਦਰੱਖਤ, ਇਹ ਹਰੀ ਦਾ ਨਾਮ ਹੀ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਕਾਮਧੇਨ, ਹਰਿ ਹਰਿ ਗੁਣ ਗਾਮ ॥ | | ਹਰਿ ਹਰਿ ਗੁਣ ਦਾ ਭਾਵ ਹੈ ਨਾਮ ਦੇ ਗੁਣ ਅਤੇ ਨਾਮ ਦੇ ਗੁਣ ਗੁਰਬਾਣੀ ਹੀ ਹੈ। | ਇਛਾ ਪੂਰਕ ਗਊ ਕਾਮਧੇਨ ਗੁਰਬਾਣੀ ਦਾ ਕੀਰਤਨ ਹੈ। |
| ਸਭ ਤੇ ਊਤਮ, ਹਰਿ ਕੀ ਕਥਾ ॥ | | ਹਰੀ ਦੀ ਕਥਾ ਦਾ ਭਾਵ ਹੈ ਗੁਰਬਾਣੀ ਜੋ ਕਿ ਸਰਬਗ ਪੁਰਖਾਂ ਸਤਿਗੁਰਾਂ ਨੇ ਅਕੱਥ ਹਰੀ ਦੀ ਕਥਾ ਕੀਤੀ ਹੈ। | ਸਭ ਤੋਂ ਸ੍ਰੇਸ਼ਟ ਹਰੀ ਦੀ ਕਥਾ ਭਾਵ ਗੁਰਬਾਣੀ ਹੈ। |
| ਨਾਮੁ ਸੁਨਤ, ਦਰਦ ਦੁਖ ਲਥਾ ॥ | | | ਨਾਮ ਸੁਣ ਕੇ ਦਰਦ ਤੇ ਦੁਖ ਲਥ ਜਾਂਦਾ ਹੈ। |
| ਨਾਮ ਕੀ ਮਹਿਮਾ, ਸੰਤ ਰਿਦ ਵਸੈ ॥ | | | ਨਾਮ ਦੀ ਮਹਿਮਾ ਸੰਤਾਂ ਦੇ ਹਿਰਦੇ ਵਿਚ ਵੱਸਦੀ ਹੈ। |
| ਸੰਤ ਪ੍ਰਤਾਪਿ, ਦੁਰਤੁ ਸਭੁ ਨਸੈ ॥ | | ਦੁਰਤੁ = ਪਾਪ। | ਸੰਤ ਗੁਰੂ ਦੇ ਪ੍ਰਤਾਪ ਨਾਲ ਸਭ ਪਾਪ ਦਾ ਨਾਸ ਹੋ ਜਾਂਦਾ ਹੈ। |
| ਸੰਤ ਕਾ ਸੰਗੁ, ਵਡਭਾਗੀ ਪਾਈਐ ॥ | ਵਡਭਾਗੀਂ | ਵਡਭਾਗੀਂ = ਵਡੇ ਭਾਗਾਂ ਕਰਕੇ। | ਸੰਤ ਦਾ ਸੰਗ ਵਡਭਾਗਾਂ ਨਾਲ ਪਾਈਦਾ ਹੈ। |
| ਸੰਤ ਕੀ ਸੇਵਾ, ਨਾਮੁ ਧਿਆਈਐ ॥ | | | ਸੰਤ ਦੀ ਸੇਵਾ ਇਹ ਹੈ ਕਿ ਨਾਮ ਧਿਆਈਏ। |
| ਨਾਮ ਤੁਲਿ, ਕਛੁ ਅਵਰੁ ਨ ਹੋਇ ॥ | | | ਨਾਮ ਦੇ ਬਰਾਬਰ ਕੁਝ ਹੋਰ ਨਹੀਂ ਹੋ ਸਕਦਾ। |
| ਨਾਨਕ, ਗੁਰਮੁਖਿ ਨਾਮੁ ਪਾਵੈ, ਜਨੁ ਕੋਇ ॥੮॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰੂ ਦੇ ਰਾਹੀਂ, ਕੋਈ ਜਨ ਨਾਮ ਪਾਉਂਦਾ ਹੈ। |
| ਸਲੋਕੁ ॥ | | | |
| ਬਹੁ ਸਾਸਤ੍ਰ, ਬਹੁ ਸਿਮ੍ਰਿਤੀ, ਪੇਖੇ ਸਰਬ ਢਢੋਲਿ ॥ | ਸ਼ਾਸਤ੍ਰ, ਢੰਢੋਲਿ | | ਅਨੇਕਾਂ ਸ਼ਾਸਤ੍ਰ ਅਤੇ ਅਨੇਕਾਂ ਸਿਮ੍ਰਿਤੀਆਂ ਫੋਲ ਕੇ (ਅਧਿਐਨ ਕਰਕੇ) ਦੇਖੇ ਹਨ; |
| ਪੂਜਸਿ ਨਾਹੀ ਹਰਿ ਹਰੇ, ਨਾਨਕ, ਨਾਮ ਅਮੋਲ ॥੧॥ | ਨਾਹੀਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਇਹ (ਧਾਰਮਿਕ ਗ੍ਰੰਥ), ਨਾਮ ਦੇ ਬਰਾਬਰ ਨਹੀਂ ਪਹੁੰਚਦੇ; ਨਾਮ ਅਮੋਲ ਹੈ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਜਾਪ, ਤਾਪ, ਗਿਆਨ, ਸਭਿ ਧਿਆਨ ॥ | | | ਆਨਮਤੀ ਜਪ, ਤਪ, ਗਿਆਨ ਅਤੇ ਧਿਆਨ; |
| ਖਟ ਸਾਸਤ੍ਰ, ਸਿਮ੍ਰਿਤਿ ਵਖਿਆਨ ॥ | ਸ਼ਾਸਤ੍ਰ | | ਛੇ ਸ਼ਾਸਤਰ ਅਤੇ ਸਿਮ੍ਰਤੀਆਂ ਦਾ ਵਿਆਖਿਆਨ; |
| ਜੋਗ ਅਭਿਆਸ, ਕਰਮ ਧ੍ਰਮ ਕਿਰਿਆ ॥ | | | ਜੋਗ ਦਾ ਅਭਿਆਸ, ਤੇ ਹੋਰ ਧਰਮ ਦੇ ਕਰਮ ਤੇ ਕਿਰਿਆਵਾਂ; |
| ਸਗਲ ਤਿਆਗਿ, ਬਨ ਮਧੇ ਫਿਰਿਆ ॥ | | | ਸਭ ਤਜ ਕੇ ਜੰਗਲ ਵਿਖੇ ਫਿਰੇ; |
| ਅਨਿਕ ਪ੍ਰਕਾਰ, ਕੀਏ ਬਹੁ ਜਤਨਾ ॥ | | | ਹੋਰ ਵੀ ਅਨੇਕ ਪ੍ਰਕਾਰ ਦੇ ਬੜੇ ਜਤਨ ਕਰੇ; |
| ਪੁੰਨ, ਦਾਨ, ਹੋਮੇ ਬਹੁ ਰਤਨਾ ॥ | | | ਪੁੰਨ, ਦਾਨ ਕਰੇ, ਅਤੇ ਬਹੁ ਕੀਮਤੀ ਰਤਨ (ਘਿਓ ਆਦਿ) ਹੋਮੇ ਭਾਵ ਯਗ ਵਿਚ ਅਗਨਿ ਭੇਟ ਕਰੇ; |
| ਸਰੀਰੁ ਕਟਾਇ, ਹੋਮੈ ਕਰਿ ਰਾਤੀ ॥ | | | ਸਰੀਰ ਨੂੰ ਕਟਾ ਕੇ ਰਤੀ ਰਤੀ ਹੋਮ ਕਰ ਦੇਵੇ ਭਾਵ ਸਾੜ ਦੇਵੇ ਯਗਾਂ ਦੀ ਅਗਨੀ ਵਿਚ; |
| ਵਰਤ ਨੇਮ ਕਰੈ, ਬਹੁ ਭਾਤੀ ॥ | ਭਾਂਤੀ | | ਵਰਤ ਨੇਮ ਨਾਲ ਕਰੇ, ਬਹੁ ਭਾਂਤਾਂ ਨਾਲ ਕਰੇ; |
| ਨਹੀ ਤੁਲਿ, ਰਾਮ ਨਾਮ ਬੀਚਾਰ ॥ | ਨਹੀਂ | | ਰਾਮਨਾਮ ਜਪਣ ਦੇ ਵਿਚਾਰ ਦੇ ਇਹ (ਉਪਰ ਦਸੇ ਉਪਾਵ) ਬਰਾਬਰ ਨਹੀਂ ਹਨ। |
| ਨਾਨਕ, ਗੁਰਮੁਖਿ ਨਾਮੁ ਜਪੀਐ, ਇਕ ਬਾਰ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰਮੁਖਿ ਨਾਮ (ਭਾਵ ਗੁਰੂਘਰ ਦੇ ਨਾਮ ਗੁਰਮੰਤ੍ਰ) ਜਪੇ, ਇਕ ਵਾਰ ਲਗਾਤਾਰ। |
| ਨਉ ਖੰਡ ਪ੍ਰਿਥਮੀ ਫਿਰੈ, ਚਿਰੁ ਜੀਵੈ ॥ | | | ਨਉਂ ਖੰਡ ਧਰਤੀ ਵਿਖੇ ਭਰਮੇ, ਲੰਬੀ ਉਮਰ ਜੀਵੇ; |
| ਮਹਾ ਉਦਾਸੁ, ਤਪੀਸਰੁ ਥੀਵੈ ॥ | ਮਹਾਂ, ਤਪੀਸ਼ਰੁ | | ਮਹਾਂ ਉਦਾਸ ਭਾਵ ਉਪਰਾਮ ਹੋਵੇ, ਵਡਾ ਤਪੀਆ ਹੋਵੇ; |
| ਅਗਨਿ ਮਾਹਿ ਹੋਮਤ ਪਰਾਨ ॥ | ਮਾਹਿਂ | | ਅਗਨੀ ਵਿਚ ਆਪਣੇ ਪ੍ਰਾਣਾਂ ਨੂੰ ਸਾੜ ਦੇਵੇ (ਤਪ ਕਰਦਾ ਹੋਇਆ); |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਕਨਿਕ, ਅਸ੍ਵ, ਹੈਵਰ, ਭੂਮਿ ਦਾਨ ॥ | ਅਸ੍ਵ | | ਸੋਨਾ, ਘੋੜੇ, ਉਤਮ ਘੋੜੇ (ਹੈਵਰ) ਅਤੇ ਭੂਮੀ ਦਾਨ ਦੇਵੇ; |
| ਨਿਉਲੀ ਕਰਮ ਕਰੈ, ਬਹੁ ਆਸਨ ॥ | | | ਨਿਉਲੀ ਕਰਮ ਕਰੇ (ਯੋਗ ਰਾਹੀਂ ਅੰਦਰਲੀਆਂ ਨਾੜੀਆਂ ਦੀ ਸਫਾਈ), ਬਹੁ ਯੋਗ ਆਸਨ ਕਰੇ; |
| ਜੈਨ ਮਾਰਗ ਸੰਜਮ, ਅਤਿ ਸਾਧਨ ॥ | | | ਜੈਨ ਪੰਥ ਦੇ ਅਤਿ ਅਉਖੇ ਸੰਜਮ ਤੇ ਸਾਧਨ ਕਰੇ; |
| ਨਿਮਖ ਨਿਮਖ ਕਰਿ, ਸਰੀਰੁ ਕਟਾਵੈ ॥ | | | ਖਿਨ ਖਿਨ ਕਰਕੇ ਸਰੀਰ ਕਟਾਵੇ; |
| ਤਉ ਭੀ, ਹਉਮੈ ਮੈਲੁ ਨ ਜਾਵੈ ॥ | | | ਇਨਾਂ ਕੁਝ ਕਰਕੇ ਵੀ, ਹੁਉਮੈ ਦੀ ਮੈਲ ਨਹੀਂ ਜਾਂਦੀ। |
| ਹਰਿ ਕੇ ਨਾਮ ਸਮਸਰਿ, ਕਛੁ ਨਾਹਿ ॥ | ਨਾਹਿੰ | | ਹਰੀ ਦੇ ਨਾਮ ਦੇ ਬਰਾਬਰ ਕੁਝ ਨਹੀਂ ਹੈ। |
| ਨਾਨਕ, ਗੁਰਮੁਖਿ ਨਾਮੁ ਜਪਤ, ਗਤਿ ਪਾਹਿ ॥੨॥ | ਪਾਹਿੰ | | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰਮੁਖਿ ਨਾਮ (ਭਾਵ ਗੁਰੂਘਰ ਦੇ ਨਾਮ ਗੁਰਮੰਤ੍ਰ) ਜਪ ਕੇ ਗਤੀ ਹੁੰਦੀ ਹੈ। |
| ਮਨ ਕਾਮਨਾ, ਤੀਰਥ ਦੇਹ ਛੁਟੈ ॥ | | | ਮਨ ਦੀ ਇਛਾ ਹੈ ਕਿ ਤੀਰਥ ਦੇ ਸਰੀਰ ਛੁਟੇ ਭਾਵ ਮੌਤ ਆਵੇ। |
| ਗਰਬੁ ਗੁਮਾਨੁ ਨ ਮਨ ਤੇ ਹੁਟੈ ॥ | | | (ਪਰ ਤਾਂ ਵੀ) ਹੰਕਾਰ ਤੇ ਭਰਮ ਮਨ ਤੋਂ ਨਹੀਂ ਹਟਦਾ। |
| ਸੋਚ ਕਰੈ, ਦਿਨਸੁ ਅਰੁ ਰਾਤਿ ॥ | | | ਭਾਂਵੇਂ, ਦਿਨ ਰਾਤ ਤਨ ਨੂੰ ਸੁਚਾ ਕਰੇ। |
| ਮਨ ਕੀ ਮੈਲੁ, ਨ ਤਨ ਤੇ ਜਾਤਿ ॥ | | | ਤਾਂ ਵੀ, ਮਨ ਦੀ ਮੈਲ, ਤਨ ਨੂੰ ਸਾਫ ਕਰਨ ਨਾਲ ਨਹੀਂ ਜਾਂਦੀ। |
| ਇਸੁ ਦੇਹੀ ਕਉ, ਬਹੁ ਸਾਧਨਾ ਕਰੈ ॥ | | | ਇਸ ਦੇਹੀ ਤਾਂਈਂ ਅਨੇਕ ਕਿਸਮ ਦੀ ਸਾਧਨਾ ਕਰੇ; |
| ਮਨ ਤੇ, ਕਬਹੂ ਨ ਬਿਖਿਆ ਟਰੈ ॥ | ਕਬਹੂੰ | | ਤਾਂ ਵੀ, ਮਨ ਦੀ ਬਿਖਿਆ ਰੂਪੀ ਮੈਲ ਨਹੀਂ ਜਾਂਦੀ। |
| ਜਲਿ ਧੋਵੈ ਬਹੁ, ਦੇਹ ਅਨੀਤਿ ॥ | | | ਜਲ ਨਾਲ ਆਰਜ਼ੀ ਦੇਹ ਨੂੰ ਬਹੁਤ ਧੋਵੇ; |
| ਸੁਧ ਕਹਾ ਹੋਇ, ਕਾਚੀ ਭੀਤਿ ॥ | ਸ਼ੁਧ | ੧. 'ਸੁਧ' ਦਾ ਭਾਵ ਇਥੇ 'ਸ਼ੁਧ' ਹੈ ਨਾ ਕਿ ਸੁਧ-ਬੁਧ।<br>੨. 'ਕਹਾ' ਦਾ ਭਾਵ ਇਥੇ 'ਕੀ' ਜਾਂ 'ਕਿਵੇਂ' ਹੈ ਸੋ ਇਸ ਦਾ ਉਚਾਰਨ 'ਕਹਾਂ' ਨਹੀਂ ਹੈ। | ਕਚੀ ਕੰਧ ਰੂਪੀ ਦੇਹ ਫੇਰ ਵੀ ਸ਼ੁਧ ਕਿਥੇ ਹੁੰਦੀ ਹੈ। |
| ਮਨ, ਹਰਿ ਕੇ ਨਾਮ ਕੀ ਮਹਿਮਾ ਊਚ ॥ | | | ਹੇ ਮਨਾ, ਹਰੀ ਦੇ ਨਾਮ ਦੀ ਮਹਿਮਾ ਉਚੀ ਹੈ। |
| ਨਾਨਕ, ਨਾਮਿ, ਉਧਰੇ ਪਤਿਤ ਬਹੁ ਮੂਚ ॥੩॥ | | 'ਬਹੁ' ਇਥੇ ਦੇਹਲੀ ਦੀਪਕ ਹੈ ਅਤੇ ਇਸ ਦਾ ਸੰਬੰਧ 'ਉਧਰੇ' ਨਾਲ ਵੀ ਹੈ ਤੇ 'ਮੂਚ' ਨਾਲ ਵੀ - ਬਹੁ ਉਧਰੇ ਅਤੇ  ਬਹੁ ਮੂਚ ਪਤਿਤ। | ਗੁਰੂ ਸਾਹਿਬ ਫੁਰਮਾਉਂਦੇ ਹਨ, ਨਾਮ ਰਾਹੀਂ ਅਨੇਕਾਂ, ਬਹੁਤ ਵਡੇ (ਮੂਚ) ਪਤਿਤ ਉਧਰ ਗਏ ਹਨ ਭਾਵ ਸੰਸਾਰ ਸਾਗਰ ਤੋਂ ਤਰ ਗਏ ਹਨ। |
| ਬਹੁਤੁ ਸਿਆਣਪ, ਜਮ ਕਾ ਭਉ ਬਿਆਪੈ ॥ | | | ਬਹੁਤ ਸਿਆਣਪਾਂ ਨਾਲ ਸਗੋਂ ਜਮ ਦਾ ਭੈ ਵਾਪਰਦਾ ਹੈ (ਕਿਉਂਕਿ); |
| ਅਨਿਕ ਜਤਨ ਕਰਿ, ਤ੍ਰਿਸਨ ਨਾ ਧ੍ਰਾਪੈ ॥ | ਤ੍ਰਿਸ਼ਨ | | ਅਨਿਕ ਜਤਨਾਂ ਨਾਲ, ਤ੍ਰਿਸ਼ਨਾ ਨਹੀਂ ਰੱਜਦੀ। |
| ਭੇਖ ਅਨੇਕ, ਅਗਨਿ ਨਹੀ ਬੁਝੈ ॥ | ਨਹੀਂ | ਇਥੇ 'ਬੁਝੈ' ਦਾ ਉਚਾਰਨ 'ਬੁੱਝੈ' ਨਹੀਂ ਕਰਨਾ। 'ਬੁਝੈ' ਦਾ ਭਾਵ ਹੈ ਖਤਮ ਹੋਣਾ ਜਦਕਿ 'ਬੁੱਝੈ' ਦਾ ਭਾਵ ਹੈ ਬੁੱਝਣਾ ਭਾਵ ਸਮਝ ਲੈਣਾ। | ਅਨੇਕ ਧਾਰਮਕ ਭੇਖ ਧਾਰਨ ਕਰਨ ਨਾਲ, ਅੱਗ (ਤ੍ਰਿਸ਼ਨਾ ਦੀ) ਨਹੀਂ ਮਿਟਦੀ। |
| ਕੋਟਿ ਉਪਾਵ, ਦਰਗਹ ਨਹੀ ਸਿਝੈ ॥ | ਨਹੀਂ | | ਜੀਵ ਕਰੋੜਾਂ ਉਪਾਵ ਕਰ ਲਵੇ, ਪਰ ਰੱਬ ਦੀ ਦਰਗਾਹ ਵਿਚ ਜਾ ਕੇ ਛੁਟਦਾ ਨਹੀਂ। |
| ਛੂਟਸਿ ਨਾਹੀ, ਊਭ ਪਇਆਲਿ ॥ | ਨਾਹੀਂ | | ਭਾਂਵੇਂ ਆਕਾਸ਼ ਤੇ ਚੜ ਜਾਵੇ ਜਾਂ ਪਾਤਾਲ ਵਿਚ ਚਲਿਆ ਜਾਵੇ, ਤਾਂ ਵੀ ਛੁਟਕਾਰਾ ਨਹੀਂ (ਇਸ ਚੁਰਾਸੀ ਦੇ ਗੇੜ ਵਿਚੋਂ)। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਮੋਹਿ, ਬਿਆਪਹਿ ਮਾਇਆ ਜਾਲਿ ॥ | ਬਿਆਪਹਿੰ | 'ਮੋਹਿ' ਪੜਨਾਂਵ ਨਹੀਂ ਹੈ ਤੇ ਇਸਦਾ ਅਰਥ ;ਮੇਰਾ; ਜਾਂ ;ਮੈਂ; ਨਹੀਂ। 'ਮੋਹਿ' ਅਸਲ ਵਿਚ 'ਮੋਹ' ਨਾਂਵ ਦਾ ਅਧਿਕਰਣ ਕਾਰਕ ਰੂਪ ਹੈ ਅਤੇ ਸਿਹਾਰੀ 'ਮੋਹ ਵਿਚ ਹੋਣ ਕਰਕੇ' ਦਾ ਅਰਥ ਦਿੰਦੀ ਹੈ। ਸੋ 'ਮੋਹਿ' ਦਾ ਉਚਾਰਨ 'ਮੋਹੇ' ਕਰਨਾ ਦਰੁਸਤ ਨਹੀਂ ਲਗਦਾ। | (ਕਿਉਂਕਿ), ਮੋਹ ਵਿਚ ਪੈਣ ਕਰਕੇ ਜੀਵ ਨੂੰ ਮਾਇਆ ਦੇ ਜਾਲ ਪਏ ਹੋਏ ਹਨ। |
| ਅਵਰ ਕਰਤੂਤਿ ਸਗਲੀ, ਜਮੁ ਡਾਨੈ ॥ | | 'ਡਾਨੈ' ਇਥੇ ਕਿਰਿਆ ਰੂਪ ਵਿਚ ਹੈ। ਇਸਦਾ ਨਾਂਵ ਰੂਪ 'ਡੰਨ' ਜਾਂ 'ਡੰਡ' ਹੈ। | (ਨਾਮ ਤੋਂ ਬਿਨਾ) ਹੋਰ ਸਭ ਕਰਨੀ (ਕਰਤੂਤਿ) ਲਈ ਜਮ ਡੰਡ ਦਿੰਦਾ ਹੈ। |
| ਗੋਵਿੰਦ ਭਜਨ ਬਿਨੁ, ਤਿਲੁ ਨਹੀ ਮਾਨੈ ॥ | ਨਹੀਂ | | ਪਰਮਾਤਮਾ ਦੇ ਭਜਨ ਤੋਂ ਬਿਨਾ ਇਕ ਤਿਲ ਮਾਤਰ ਵੀ ਜਮ ਨਹੀਂ ਮੰਨਦਾ (ਭਾਵ ਜ਼ਰੂਰ ਸਜ਼ਾ ਦਿੰਦਾ ਹੈ)। |
| ਹਰਿ ਕਾ ਨਾਮੁ ਜਪਤ, ਦੁਖੁ ਜਾਇ ॥ | | | ਹਰੀ ਦਾ ਨਾਮ ਜਪਣ ਨਾਲ ਦੁਖ ਖਤਮ ਹੋ ਜਾਂਦਾ ਹੈ। |
| ਨਾਨਕ, ਬੋਲੈ ਸਹਜਿ ਸੁਭਾਇ ॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਤਾਂ ਤੇ ਨਾਮ ਸਹਿਜ ਸੁਭਾ ਬੋਲੇ ਭਾਵ ਨਾਮ ਜਪਣਾ ਅੰਤਰ ਆਤਮੇ ਦਾ ਮੂਲ ਸੁਭਾ ਬਣ ਜਾਵੇ। |
| ਚਾਰਿ ਪਦਾਰਥ, ਜੇ ਕੋ ਮਾਗੈ ॥ | ਮਾਂਗੈ | ੪ ਪਦਾਰਥਾਂ ਵਿਚ ਇਨਸਾਨ ਦੀ ਸਭ ਲੋੜਾਂ ਆ ਜਾਂਦੀਆਂ ਹਨ। ਵੈਸੇ ਚਾਰ ਪਦਾਰਥ ਇਹ ਹਨ - ਧਰਮ (ਫਰਜ਼ਾਂ ਦੀ ਪੂਰਤੀ), ਅਰਥ (ਲੋੜੀਂਦਾ ਧਨ), ਕਾਮ (ਇਛਾ ਪੂਰਤੀ) ਅਤੇ ਮੋਖ। | ਜੇ ਕੋਈ ੪ ਪਦਾਰਥ ਮੰਗਦਾ ਹੈ; |
| ਸਾਧ ਜਨਾ ਕੀ ਸੇਵਾ ਲਾਗੈ ॥ | ਜਨਾਂ | ਸਾਧ ਜਨਾਂ ਦੀ ਸੇਵਾ ਦਾ ਮਤਲਬ ਹੈ ਸਾਧ ਸੰਗਤ ਦੀ ਸੇਵਾ ਕਰਨੀ, ਗੁਰਸਿਖਾਂ ਦੀ ਸੇਵਾ ਕਰਨੀ ਅਤੇ ਉਹਨਾਂ ਦਾ ਅਦਬ ਮਾਣ ਕਰਨਾ। ਗੁਰੂ ਸਾਹਿਬ ਨੇ ਮਾਤਾ ਗੰਗਾ ਜੀ ਨੂੰ ਬਾਬਾ ਬੁਢਾ ਜੀ ਕੋਲ ਬੱਚੇ ਲਈ ਅਰਦਾਸ ਕਰਾਉਣ ਵਾਲੀ ਸਾਖੀ ਤੋਂ ਪਤਾ ਚਲਦਾ ਹੈ ਕਿ ਗੁਰਸਿਖਾਂ ਦੀ ਸੇਵਾ ਕਰਨ ਨਾਲ ਪਰਮਾਤਮਾ ਪ੍ਰਸੰਨ ਹੁੰਦਾ ਹੈ ਅਤੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਦਾ ਹੈ। ਇਸ ਸਾਖੀ ਤੋਂ ਪਤਾ ਚਲਦਾ ਹੈ ਕਿ ਜਦੋਂ ਮਾਤਾ ਗੰਗਾ ਜੀ ਨੇ ਬਾਬਾ ਜੀ ਦੀ ਹੱਥੀ ਲੰਗਰ ਬਣਾ ਕੇ ਸੇਵਾ ਕੀਤੀ ਸੀ ਤਾਂ ਉਹਨਾਂ ਨੇ ਖੁਸ਼ ਹੋ ਕਿ ਪਰਮਾਤਮਾ ਪਾਸ ਔਲਾਦ ਦੀ ਅਰਦਾਸ ਕੀਤੀ ਸੀ। | ਤਾਂ ਉਸ ਨੂੰ ਚਾਹੀਦਾ ਹੈ ਕਿ ਉਸ ਸਾਧ ਜਨਾਂ ਭਾਵ ਗੁਰਸਿਖਾਂ ਦੀ ਸੇਵਾ ਵਿਚ ਲਗੇ। |
| ਜੇ ਕੋ, ਆਪੁਨਾ ਦੂਖੁ ਮਿਟਾਵੈ ॥ | | | ਜੇ ਕੋਈ ਆਪਣਾ ਦੁਖ ਮਿਟਾਉਣਾ ਲੋੜਦਾ ਹੈ; |
| ਹਰਿ ਹਰਿ ਨਾਮੁ, ਰਿਦੈ ਸਦ ਗਾਵੈ ॥ | | 'ਹਰਿ ਹਰਿ ਨਾਮੁ' ਦਾ ਭਾਵ 'ਨਾਮ ਹੀ ਨਾਮ' ਦਾ ਲੈਣਾ ਚਾਹੀਦਾ ਹੈ। | ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਨਾਮ ਹੀ ਨਾਮ ਮਨ-ਚਿਤ ਕਰਕੇ ਗਾਵੇ। ਭਾਵ ਸਿਰਫ ਮੂੰਹੋਂ ਹੀ ਨਾ ਬੋਲੇ ਬਲਕਿ ਹਿਰਦੇ ਕਰਕੇ ਵੀ ਨਾਮ ਜਪੇ ਜਾਂ ਗਾਵੇ। |
| ਜੇ ਕੋ, ਅਪੁਨੀ ਸੋਭਾ ਲੋਰੈ ॥ | ਸ਼ੋਭਾ | 'ਅਪੁਨੀ' ਦਾ ਉਚਾਰਨ 'ਅਪਨੀ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਜੇ ਕੋਈ ਆਪਣੀ ਸ਼ੋਭਾ (ਉਸਤਤ, ਵਡਿਆਈ) ਕਰਾਉਣੀ ਲੋਚਦਾ ਹੈ; |
| ਸਾਧਸੰਗਿ, ਇਹ ਹਉਮੈ ਛੋਰੈ ॥ | | ਇਸ ਪੰਕਤੀ ਤੋਂ ਸਿਧ ਹੈ ਕਿ ਹਉਮੈ ਸਾਧਸੰਗਤ ਵਿਚ ਆ ਕੇ ਮਿਟਦੀ ਹੈ ਘਰੇ ਬੈਠ ਕੇ ਨਹੀਂ। | ਤਾਂ ਉਹ, ਸਾਧ ਸੰਗਤ ਵਿਚ ਆ ਕੇ, ਹਉਮੈ ਨੂੰ ਛਡੇ ਭਾਵ ਇਸ ਦਾ ਤਿਆਗ ਕਰੇ। |
| ਜੇ ਕੋ, ਜਨਮ ਮਰਣ ਤੇ ਡਰੈ ॥ | | | ਜੇ ਕੋਈ ਜਨਮ ਤੇ ਮਰਣ (ਆਵਾਗਉਣ) ਤੋਂ ਡਰਦਾ ਹੈ; |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਸਾਧ ਜਨਾ ਕੀ ਸਰਨੀ ਪਰੈ ॥ | ਜਨਾਂ, ਸ਼ਰਨੀ | ਸਾਧ ਜਨਾਂ ਦੀ ਸ਼ਰਨੀ ਪੈਣ ਦਾ ਮਤਲਬ ਹੈ ਗੁਰਮਤਿ ਧਾਰਨ ਕਰਕੇ ਸੰਗਤ ਵਿਚ ਵਿਚਰੇ ਭਾਵ ਸੰਗਤ ਵਿਚ ਕੀਰਤਨ, ਪਾਠ, ਸਿਮਰਨ ਅਤੇ ਸੇਵਾ ਕਰੇ। | ਤਾਂ ਉਸ ਨੂੰ ਚਾਹੀਦਾ ਹੈ ਕਿ, ਉਹ ਸਾਧਜਨਾਂ ਦੀ ਸ਼ਰਨ ਵਿਚ ਪਵੇ ਭਾਵ ਗੁਰਸਿਖਾਂ ਦੀ ਸੰਗਤ ਨਿਮਾਣਾ ਬਣ ਕੇ ਕਰੇ। |
| ਜਿਸੁ ਜਨ ਕਉ, ਪ੍ਰਭ ਦਰਸ ਪਿਆਸਾ ॥ | ਦਰਸ਼ | | ਜਿਸ ਜਨ ਨੂੰ ਪ੍ਰਭੂ ਦੇ ਦਰਸ਼ਨ ਦੀ ਪਿਆਸ ਹੈ; |
| ਨਾਨਕ, ਤਾ ਕੈ ਬਲਿ ਬਲਿ ਜਾਸਾ ॥੫॥ | ਜਾਸਾਂ | 'ਜਾਸਾ' ਇਕ ਵਚਨ, ਉਤਮ ਪੁਰਖ, ਵਰਤਮਾਨ ਕਿਰਿਆ ਹੈ; ਸੋ ਇਸ ਦਾ ਉਚਾਰਨ 'ਜਾਸਾਂ' ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਮੈਂ ਉਸ ਤੋਂ ਬਲ ਬਲ ਜਾਂਦਾ ਹਾਂ। |
| ਸਗਲ ਪੁਰਖ ਮਹਿ, ਪੁਰਖੁ ਪ੍ਰਧਾਨੁ ॥ | ਮਹਿਂ | | ਸਾਰੇ ਇਨਸਾਨਾਂ ਵਿਚੋਂ ਉਹ ਇਨਸਾਨ ਪ੍ਰਧਾਨ ਹੈ; |
| ਸਾਧਸੰਗਿ, ਜਾ ਕਾ ਮਿਟੈ ਅਭਿਮਾਨੁ ॥ | | | ਜਿਸਦਾ ਸਾਧਸੰਗਤ ਵਿਚ ਆਣ ਕੇ ਹੰਕਾਰ ਮਿਟ ਗਿਆ ਹੈ। |
| ਆਪਸ ਕਉ, ਜੋ ਜਾਣੈ ਨੀਚਾ ॥ | | | ਆਪਣੇ ਆਪ ਨੂੰ ਜੋ ਨੀਚ ਸਮਝਦਾ ਹੈ ਭਾਵ ਜਿਸ ਵਿਚ ਆਪਣੇ ਗੁਣਾਂ ਦਾ ਹੰਕਾਰ ਨਹੀਂ ਹੈ; |
| ਸੋਊ, ਗਨੀਐ ਸਭ ਤੇ ਊਚਾ ॥ | | ਇਸ ਪੰਕਤੀ ਤੋਂ ਸਿਧ ਹੈ ਕਿ, ਨਿਮ੍ਰਤਾ ਧਾਰਨ ਕਰਨਵਾਲਾ ਗੁਰਸਿਖ ਸਭ ਤੋਂ ਮਹਾਨ ਹੈ। ਮਾਇਆ, ਰੁਤਬੇ, ਜਾਂ ਹੋਰ ਸੰਸਾਰੀ ਵਡਿਆਈਆਂ ਨਾਲ ਕੋਈ ਮਹਾਨ ਨਹੀਂ ਹੁੰਦਾ। | ਉਸੇ ਪੁਰਖ ਨੂੰ ਸਭ ਤੋਂ ਉਚਾ ਸਮਝੋ। |
| ਜਾ ਕਾ ਮਨੁ, ਹੋਇ ਸਗਲ ਕੀ ਰੀਨਾ ॥ | | | ਜਿਸ ਦਾ ਮਨ, ਸਭ ਦੇ ਚਰਨਾਂ ਦੀ ਧੂੜ ਬਣ ਗਿਆ ਹੋਵੇ; |
| ਹਰਿ ਹਰਿ ਨਾਮੁ, ਤਿਨਿ ਘਟਿ ਘਟਿ ਚੀਨਾ ॥ | | ਪੁਗ ਖਲੋਤੇ ਗੁਰਮੁਖ ਜਨ ਨਿਮ੍ਰ ਹੁੰਦੇ ਹਨ ਕਿਉਂਕਿ ਉਹਨਾਂ ਨੇ ਨਾਮ ਜਪਕੇ, ਹਰੇਕ ਵਿਚ ਬੈਠੇ ਪਰਮਾਤਮਾ ਨੂੰ ਦੇਖ ਲਿਆ ਹੁੰਦਾ ਹੈ। ਇਸ ਕਰਕੇ ਉਹ, ਹਰੇਕ ਵਿਚ ਬੈਠੇ ਪਰਮਾਤਮਾ ਅਗੇ ਝੁਕੇ ਰਹਿੰਦੇ ਹਨ ਤੇ ਸਭ ਦੇ ਚਰਨਾਂ ਦੀ ਧੂੜ ਬਣੇ ਰਹਿੰਦੇ ਹਨ। | ਇਉਂ ਸਮਝੋ ਕਿ ਉਸ ਪੁਰਖ ਨੇ, ਨਾਮ ਹੀ ਨਾਮ ਜਪਕੇ, ਹਰੇਕ ਦੇ ਅੰਦਰ ਪਰਮਾਤਮਾ ਨੂੰ ਲਭ ਲਿਆ ਹੈ। |
| ਮਨ ਅਪੁਨੇ ਤੇ, ਬੁਰਾ ਮਿਟਾਨਾ ॥ | | 'ਅਪੁਨੇ' ਦਾ ਉਚਾਰਨ 'ਅਪਨੇ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਜਿਸ ਜਨ ਨੇ ਆਪਣੇ ਮਨ ਵਿਚੋਂ ਬੁਰਾ ਮਿਟਾਉਣਾ ਕੀਤਾ ਹੈ; |
| ਪੇਖੈ, ਸਗਲ ਸ੍ਰਿਸਟਿ ਸਾਜਨਾ ॥ | ਸ੍ਰਿਸ਼ਟਿ | ਸਾਜਨਾ = ਦੋਸਤ। | ਉਹ, ਸਾਰੀ ਦੁਨੀਆ ਨੂੰ ਆਪਣਾ ਦੋਸਤ ਸਮਝਦਾ ਹੈ। |
| ਸੂਖ ਦੂਖ, ਜਨ ਸਮ ਦ੍ਰਿਸਟੇਤਾ ॥ | ਦ੍ਰਿਸ਼ਟੇਤਾ | | ਪਰਮਾਤਮਾ ਵਲੋਂ ਮਿਲੇ ਦੁਖ ਅਤੇ ਸੁਖ ਨੂੰ ਜਨ ਬਰਾਬਰ ਦੇਖਦਾ ਹੈ ਭਾਵ ਇਕ ਬਰਾਬਰ ਮੰਨਦਾ ਹੈ ਤੇ ਦੁਖਾਂ ਤੇ ਸੁਖਾਂ ਦੇ ਤੂਫਾਨਾਂ ਤੋਂ ਤਨਿਕ ਵੀ ਵਿਚਲਿਤ ਨਹੀਂ ਹੁੰਦਾ। |
| ਨਾਨਕ, ਪਾਪ ਪੁੰਨ ਨਹੀ ਲੇਪਾ ॥੬॥ | ਨਹੀਂ | ੧. ਚਉਥੇ ਪਦ ਭਾਵ ਮਾਇਆ ਤੋਂ ਉਪਰ ਵਿਚਰਨ ਵਾਲੇ ਗੁਰਸਿਖਾਂ ਨੂੰ ਪਾਪ ਤੇ ਪੁੰਨ ਦਾ ਲੇਖਾ ਨਹੀਂ ਦੇਣਾ ਪੈਂਦਾ। ਉਹ ਸਦਾ ਨਾਮ ਵਿਚ ਹੀ ਮਖ਼ਮੂਰ ਰਹਿੰਦੇ ਹਨ।<br>੨. ਇਸ ਦਾ ਇਹ ਭਾਵ ਨਹੀਂ ਕਿ ਉਹ ਨਿਸੰਗ ਹੋ ਕੇ ਪਾਪ ਕਰੀ ਜਾਂਦੇ ਹਨ ਕਿਉਂਕਿ ਨਾਮ ਦੇ ਰੰਗਾਂ ਵਿਚ ਰਹਿਣ ਵਾਲੇ ਗੁਰਸਿਖਾਂ ਦੀ ਬਿਰਤੀ ਪਾਪ ਕਰਮਾਂ ਵਲ ਜਾਂਦੀ ਹੀ ਨਹੀਂ। ਇਸੇ ਤਰਾਂ ਹੀ ਇਸ ਪੰਕਤੀ ਦਾ ਇਹ ਭਾਵ ਵੀ ਨਹੀਂ ਹੈ ਕਿ, ਗੁਰਸਿਖ ਸ਼ੁਭ ਕਰਮ ਕਰਨੋਂ ਹਟ ਜਾਂਦੇ ਹਨ ਬਲਕਿ ਉਹਨਾਂ ਤੋਂ ਤਾਂ ਸਦਾ ਭਲਾ ਹੀ ਹੁੰਦਾ ਹੈ; ਬਸ, ਉਹ ਪਾਪ ਪੁੰਨਾਂ ਵਾਲੇ ਕਰਮ-ਚਕਰ ਤੋਂ ਉਪਰ ਉਠ ਜਾਂਦੇ ਹਨ ਤੇ ਉਹਨਾਂ ਦੇ ਪਾਪ-ਪੁੰਨਾਂ ਦਾ ਲੇਖਾ ਦਰਗਾਹ ਵਿਚ ਨਹੀਂ ਹੁੰਦਾ। | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰਮੁਖਾਂ ਨੂੰ ਪਾਪ ਤੇ ਪੁੰਨ ਦਾ ਅਸਰ ਨਹੀਂ ਹੁੰਦਾ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਨਿਰਧਨ ਕਉ ਧਨੁ, ਤੇਰੋ ਨਾਉ ॥ | ਨਾਂਉਂ | ਨਿਰਧਨ = ਜਿਸ ਕੋਲ ਧਨ ਨਾ ਹੋਵੇ, ਗ਼ਰੀਬ। | ਨਿਰਧਨ ਲਈ ਧਨ, ਤੇਰਾ ਨਾਮ ਹੈ, ਹੇ ਪਰਮਾਤਮਾ। |
| ਨਿਥਾਵੇ ਕਉ, ਨਾਉ ਤੇਰਾ ਥਾਉ ॥ | ਨਿਥਾਂਵੇਂ, ਨਾਂਉਂ, ਥਾਂਉਂ | ਨਿਥਾਂਵਾਂ - ਜਿਸ ਕੋਲ ਰਹਿਣ ਵਾਸਤੇ ਘਰ ਨਾ ਹੋਵੇ। | ਨਿਥਾਂਵੇ ਲਈ ਥਾਂ, ਤੇਰਾ ਨਾਮ ਹੈ। |
| ਨਿਮਾਨੇ ਕਉ, ਪ੍ਰਭ, ਤੇਰੋ ਮਾਨੁ ॥ | | ਨਿਮਾਨਾ - ਜਿਸ ਦੀ ਕੋਈ ਇਜ਼ਤ ਨਾ ਹੋਵੇ। | ਨਿਮਾਣੇ ਲਈ, ਹੇ ਪ੍ਰਭੂ, ਤੇਰਾ ਮਾਣ ਹੈ। |
| ਸਗਲ ਘਟਾ ਕਉ, ਦੇਵਹੁ ਦਾਨੁ ॥ | ਘਟਾਂ | | (ਸਿਰਫ ਨਿਮਾਣਿਆਂ, ਨਿਰਧਨਾਂ, ਅਤੇ ਨਿਥਾਂਵਿਆਂ ਨੂੰ ਹੀ ਨਹੀਂ ਬਲਕਿ) ਪਰਮਾਤਮਾ ਤਾਂ ਸਭ ਕਿਸੇ ਨੂੰ ਦਾਨ ਦਿੰਦਾ ਹੈ। |
| ਕਰਨ ਕਰਾਵਨਹਾਰ ਸੁਆਮੀ ॥ | | | ਹੇ ਕਰਨਵਾਲੇ, ਕਰਵਾਉਣਵਾਲੇ ਅਤੇ ਮਾਲਿਕ! |
| ਸਗਲ ਘਟਾ ਕੇ, ਅੰਤਰਜਾਮੀ ॥ | | | ਹੇ ਸਾਰਿਆਂ ਦੇ ਦਿਲਾਂ ਦੀ ਜਾਨਣਵਾਲੇ! |
| ਅਪਨੀ ਗਤਿ ਮਿਤਿ, ਜਾਨਹੁ ਆਪੇ ॥ | | | ਆਪਣੀ ਗਤਿ ਮਿਤਿ ਤੂੰ ਆਪ ਹੀ ਜਾਣਦਾ ਹੈਂ। |
| ਆਪਨ ਸੰਗਿ, ਆਪਿ ਪ੍ਰਭ ਰਾਤੇ ॥ | | | ਤੂੰ ਆਪਣੇ ਰੰਗਿ ਵਿਚ ਹੀ ਸਦਾ ਰੰਗਿਆ ਰਹਿੰਦਾ ਹੈਂ, ਹੇ ਪ੍ਰਭੂ! |
| ਤੁਮ੍ਹਰੀ ਉਸਤਤਿ, ਤੁਮ ਤੇ ਹੋਇ ॥ | | | ਤੇਰੀ ਉਸਤਤ (ਵਡਿਆਈ) ਕੇਵਲ ਤੇਰੇ ਪਾਸੋਂ ਹੀ ਹੋ ਸਕਦੀ ਹੈ, (ਕਿਉਂਕਿ)। |
| ਨਾਨਕ, ਅਵਰੁ ਨ ਜਾਨਸਿ ਕੋਇ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਹੋਰ ਕੋਈ ਤੇਰੀ ਉਸਤਤ ਪੂਰੀ ਤਰ੍ਹਾਂ ਨਹੀਂ ਜਾਣਦਾ। |
| ਸਰਬ ਧਰਮ ਮਹਿ, ਸ੍ਰੇਸਟ ਧਰਮੁ ॥ | ਮਹਿਂ, ਸ੍ਰੇਸ਼ਟ | | ਸਾਰਿਆਂ ਧਰਮਾਂ ਵਿਚੋਂ ਉਤਮ ਧਰਮ ਇਹ ਹੈ; |
| ਹਰਿ ਕੋ ਨਾਮੁ ਜਪਿ, ਨਿਰਮਲ ਕਰਮੁ ॥ | | | ਹਰੀ ਦਾ ਨਾਮ ਜਪੋ; ਇਹ ਨਿਰਮਲ (ਮੈਲ ਰਹਿਤ) ਕਰਮ ਹੈ। |
| ਸਗਲ ਕ੍ਰਿਆ ਮਹਿ, ਊਤਮ ਕਿਰਿਆ ॥ | ਮਹਿਂ | | ਸਾਰੇ ਕੰਮਾਂ ਵਿਚੋਂ ਉਤਮ ਕੰਮ ਇਹ ਹੈ; |
| ਸਾਧਸੰਗਿ, ਦੁਰਮਤਿ ਮਲੁ ਹਿਰਿਆ ॥ | | ਹਿਰਿਆ = ਖਿਚਣਾ, ਖਤਮ ਕਰਨਾ। | ਸਾਧ ਸੰਗਤਿ ਵਿਚ ਜਾ ਕੇ ਦੁਰਮਤ (ਖੋਟੀ ਮਤਿ) ਦੀ ਮੈਲ ਖਤਮ ਕਰੇ। |
| ਸਗਲ ਉਦਮ ਮਹਿ, ਉਦਮੁ ਭਲਾ ॥ | ਮਹਿਂ, ਉੱਦਮ | | ਸਭ ਉਦਮਾਂ ਵਿਚੋਂ ਚੰਗਾ ਉਦਮ ਇਹ ਹੈ; |
| ਹਰਿ ਕਾ ਨਾਮੁ ਜਪਹੁ, ਜੀਅ ਸਦਾ ॥ | | | ਸਦਾ ਹਰੀ ਦਾ ਨਾਮ ਜਪੋ ਮਨ ਕਰਕੇ। |
| ਸਗਲ ਬਾਨੀ ਮਹਿ, ਅੰਮ੍ਰਿਤ ਬਾਨੀ ॥ | ਮਹਿਂ | 'ਅੰਮ੍ਰਿਤ ਬਾਨੀ' ਤੋਂ ਭਾਵ ਹੈ ਗੁਰਬਾਣੀ ਦਾ। | ਸਾਰੀਆਂ ਬਾਣੀਆਂ ਵਿਚੋਂ ਉਤਮ ਬਾਣੀ ਹੈ ਅੰਮ੍ਰਿਤ ਬਾਣੀ; |
| ਹਰਿ ਕੋ ਜਸੁ ਸੁਨਿ, ਰਸਨ ਬਖਾਨੀ ॥ | | | (ਤਾਂ ਤੇ ਇਸ, ਉਤਮ ਬਾਣੀ ਰਾਹੀਂ), ਹਰੀ ਦਾ ਜੱਸ ਸੁਣ, ਅਤੇ ਰਸਨਾ ਨਾਲ ਉਚਾਰ। |
| ਸਗਲ ਥਾਨ ਤੇ, ਓਹੁ ਊਤਮ ਥਾਨੁ ॥ | | | ਸਾਰੀਆਂ ਥਾਂਵਾਂ ਵਿਚੋਂ ਉਹ ਸ੍ਰੇਸ਼ਟ ਥਾਂ ਹੈ; |
| ਨਾਨਕ, ਜਿਹ ਘਟਿ ਵਸੈ ਹਰਿਨਾਮੁ ॥੮॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜਿਸ ਦਿਲ ਵਿਚ ਹਰੀ ਦਾ ਨਾਮ ਵੱਸਦਾ ਹੈ। |
| ਸਲੋਕੁ ॥ | | | |
| ਨਿਰਗੁਨੀਆਰ ਇਆਨਿਆ, ਸੋ ਪ੍ਰਭੁ ਸਦਾ ਸਮਾਲਿ ॥ | ਸਮ੍ਹਾਲਿ | ਨਿਰਗੁਨੀਆਰ = ਗੁਣਾਂ ਤੋਂ ਰਹਿਤ;<br>ਇਆਨਿਆ = ਬੱਚਾ, ਨਾਸਮਝ, ਮੂਰਖ। | ਹੇ ਗੁਣਾਂ ਤੋਂ ਰਹਿਤ ਮੂਰਖਾ, ਸੋ ਪ੍ਰਭ ਸਦਾ ਸਦਾ ਸੰਭਾਲ ਭਾਵ ਜਪ। |
| ਜਿਨਿ ਕੀਆ, ਤਿਸੁ ਚੀਤਿ ਰਖੁ, ਨਾਨਕ, ਨਿਬਹੀ ਨਾਲਿ ॥੧॥ | ਰੱਖ | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਪ੍ਰਭੂ ਜਿਸ ਨੇ ਤੈਨੂੰ ਸਾਜਿਆ ਹੈ, ਉਸ ਨੂੰ ਚਿੱਤ ਵਿਚ ਰੱਖ, ਉਹ ਤੇਰੇ ਨਾਲ ਨਿਭੇਗਾ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਰਮਈਆ ਕੇ ਗੁਨ ਚੇਤਿ, ਪਰਾਨੀ ॥ | | | ਹੇ ਪ੍ਰਾਣੀ, ਰਮਈਆ ਵਾਹਿਗੁਰੂ ਦੇ ਗੁਣਾਂ ਨੂੰ ਚੇਤੇ ਕਰ; |
| ਕਵਨ ਮੂਲ ਤੇ, ਕਵਨ ਦ੍ਰਿਸਟਾਨੀ ॥ | ਦ੍ਰਿਸ਼ਟਾਨੀ | | ਕਿ ਤੇਰਾ ਕੀ ਮੂਲ ਸੀ (ਰਕਤ ਬੂੰਦ) ਤੇ ਹੁਣ ਕਿਆ ਦਿਖਾਈ ਦਿੰਦਾ ਹੈਂ ਭਾਵ ਰਕਤ-ਬੂੰਦ ਤੋਂ ਕਿਆ ਸੁੰਦਰ ਦੇਹੀ ਬਣਾ ਦਿਤੀ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਜਿਨਿ, ਤੂੰ ਸਾਜਿ, ਸਵਾਰਿ, ਸੀਗਾਰਿਆ ॥ | ਸ਼ੀਂਗਾਰਿਆ | | ਜਿਸ ਨੇ ਤੈਨੂੰ ਸਾਜ ਕੇ, ਸੰਵਾਰ ਕੇ ਤੇ ਸ਼ਿੰਗਾਰਿਆ (ਸੋਹਣਾ ਬਣਾਇਆ) ਹੈ; |
| ਗਰਭ ਅਗਨਿ ਮਹਿ, ਜਿਨਹਿ ਉਬਾਰਿਆ ॥ | ਮਹਿੰ | 'ਜਿਨਹਿ' ਦਾ ਉਚਾਰਨ 'ਜਿਨਹਿੰ' ਨਹੀਂ ਹੈ। | ਮਾਤਾ ਦੇ ਗਰਭ ਦੀ ਅਗਨੀ ਤੋਂ ਜਿਸ ਨੇ ਉਬਾਰਿਆ ਭਾਵ ਬਚਾਇਆ; |
| ਬਾਰ ਬਿਵਸਥਾ, ਤੁਝਹਿ ਪਿਆਰੈ ਦੂਧ ॥ | | ੧. 'ਬਾਰ ਅਵਸਥਾ' = ਬਚਪਨ।<br>੨. 'ਤੁਝਹਿ' ਦਾ ਉਚਾਰਨ ਨਾਸਕੀ ਨਹੀਂ ਹੈ। | ੧. ਬਚਪਨ ਵਿਚ ਤੈਨੂੰ ਪਰਮਾਤਮਾ ਪਿਆਰੇ ਨੇ ਦੁਧ ਦਿਤਾ।<br>੨. 'ਪਿਆਰੈ' ਦਾ ਭਾਵ 'ਹੇ ਪਿਆਰੇ' ਨਹੀਂ ਹੈ। ਇਹ ਸ਼ਬਦ ਪਰਮਾਤਮਾ ਵਾਸਤੇ ਹੈ ਅਨ-ਪੁਰਖ ਰੂਪ ਵਿਚ - ਜਿਸ ਪਿਆਰੇ ਨੇ। |
| ਭਰਿ ਜੋਬਨ, ਭੋਜਨ ਸੁਖ ਸੂਧ ॥ | | ਸੂਧ ਦਾ ਅਰਥ ਹੈ ਸੁਧ ਭਾਵ ਸਾਰ ਲੈਣੀ। ਇਸ ਦਾ ਉਚਾਰਨ 'ਸ਼ੂਧ' ਨਹੀਂ ਹੈ। | ਭਰ ਜੋਬਨ ਅਵਸਥ ਵਿਚ ਚੰਗਾ ਭੋਜਨ ਤੇ ਸੁਖ ਦੇ ਕੇ ਤੇਰੀ ਸੁਧ ਲਈ। |
| ਬਿਰਧਿ ਭਇਆ, ਊਪਰਿ ਸਾਕ ਸੈਨ ॥ | | | ਜਦੋਂ ਤੂੰ ਬੁਢਾ ਹੋਇਆ ਤਾਂ ਤੇਰੀ ਦੇਖਭਾਲ ਲਈ ਰਿਸ਼ਤੇ ਤੇ ਦੋਸਤ ਦਿਤੇ; |
| ਮੁਖਿ ਅਪਿਆਉ, ਬੈਠ ਕਉ ਦੈਨ ॥ | | ਅਪਿਆਉ = ਵਧੀਆ ਤਾਕਤ ਦੇਣਵਾਲਾ ਭੋਜਨ | ਇਹ 'ਸਾਕ ਸੈਨ' ਬੈਠੇ ਨੂੰ ਤੇਰੇ ਮੂੰਹ ਵਿਚ ਵਧੀਆ ਭੋਜਨ ਪਾਉਂਦੇ ਹਨ। |
| ਇਹੁ ਨਿਰਗੁਨੁ, ਗੁਨੁ ਕਛੂ ਨ ਬੂਝੈ ॥ | | | ਹੁਣ ਵਾਹਿਗੁਰੁ ਅਗੇ ਗੁਰੂ ਸਾਹਿਬ ਬੇਨਤੀ ਕਰਦੇ ਹਨ - ਇਹ ਜੀਵ ਨਿਰਗੁਨ ਹੈ, ਇਹ ਤੁਹਾਡਾ ਕੋਈ ਗੁਣ ਨਹੀਂ ਪਛਾਣਦਾ; |
| ਬਖਸਿ ਲੇਹੁ, ਤਉ ਨਾਨਕ ਸੀਝੈ ॥੧॥ | ਬਖ਼ਸ਼ਿ | | ਗੁਰੂ ਸਾਹਿਬ ਫੁਰਮਾਉਂਦੇ ਹਨ, ਤੁਸੀਂ ਹੇ ਵਾਹਿਗੁਰੂ ਜੀਵ ਨੂੰ ਬਖ਼ਸ਼ ਲਓ, ਤਾਂ ਇਹ ਛੁਟੇਗਾ (ਇਸ ਭਵਸਾਗਰ ਤੋਂ)। |
| ਜਿਹ ਪ੍ਰਸਾਦਿ, ਧਰ ਊਪਰਿ ਸੁਖਿ ਬਸਹਿ ॥ | ਬਸਹਿੰ | | ਜਿਸ ਦੀ ਕਿਰਪਾ ਨਾਲ, ਧਰਤੀ ਉਪਰ ਤੂੰ ਸੁਖੀ ਵੱਸਦਾ ਹੈਂ; ਅਤੇ |
| ਸੁਤ, ਭ੍ਰਾਤ, ਮੀਤ, ਬਨਿਤਾ ਸੰਗਿ ਹਸਹਿ ॥ | ਹਸਹਿੰ | | ਪੁਤਰ, ਭਰਾ, ਦੋਸਤ ਅਤੇ ਪਤਨੀ ਨਾਲ ਹੱਸਦਾ (ਖੇਡਦਾ) ਹੈਂ। |
| ਜਿਹ ਪ੍ਰਸਾਦਿ, ਪੀਵਹਿ ਸੀਤਲ ਜਲਾ ॥ | ਪੀਵਹਿੰ, ਸ਼ੀਤਲ | | ਜਿਸ ਦੀ ਕਿਰਪਾ ਨਾਲ, ਤੂੰ ਠੰਡਾ ਪਾਣੀ ਪੀਂਦਾ ਹੈਂ; ਅਤੇ |
| ਸੁਖਦਾਈ ਪਵਨੁ, ਪਾਵਕੁ ਅਮੁਲਾ ॥ | ਅਮੁੱਲਾ | | ਸੁਖਦਾਈ ਹਵਾ ਅਤੇ ਅਮੋਲਕ (ਬੇਕੀਮਤੀ) ਅੱਗ ਵਰਤਦਾ ਹੈਂ। |
| ਜਿਹ ਪ੍ਰਸਾਦਿ, ਭੋਗਹਿ ਸਭਿ ਰਸਾ ॥ | ਭੋਗਹਿੰ | | ਜਿਸ ਦੀ ਕਿਰਪਾ ਨਾਲ, ਸਭ ਭੋਗ ਭੋਗਦਾ ਹੈਂ ਭਾਵ ਸਾਰੀਆਂ ਖੁਸ਼ੀਆਂ ਮਾਣਦਾ ਹੈਂ; ਅਤੇ |
| ਸਗਲ ਸਮਗ੍ਰੀ ਸੰਗਿ ਸਾਥਿ ਬਸਾ ॥ | | 'ਸਗਲ ਸਮਗ੍ਰੀ' ਤੋਂ ਭਾਵ ਹੈ ਸਭ ਸਾਜੋ-ਸਾਮਾਨ ਜੋ ਵਾਹਿਗੁਰੂ ਨੇ ਜੀਵ ਨੂੰ ਬਖ਼ਸ਼ਿਆ ਹੈ। | ਸਾਰੀ (ਪਰਮਾਤਮਾ ਦੀ ਦਿਤੀ ਹੋਈ) ਸਮੱਗ੍ਰੀ ਦੇ ਨਾਲ ਵੱਸਦਾ ਹੈਂ। |
| ਦੀਨੇ, ਹਸਤ, ਪਾਵ, ਕਰਨ, ਨੇਤ੍ਰ, ਰਸਨਾ ॥ | ਪਾਂਵ | | ਜਿਸ ਨੇ ਤੈਨੂੰ ਹੱਥ, ਪੈਰ, ਕੰਨ, ਅੱਖਾਂ ਅਤੇ ਜੀਭ ਦਿਤੀ ਹੈ; |
| ਤਿਸਹਿ ਤਿਆਗਿ, ਅਵਰ ਸੰਗਿ ਰਚਨਾ ॥ | | 'ਤਿਸਹਿ' ਦਾ ਉਚਾਰਨ 'ਤਿਸਹਿੰ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ" ਜਾਂ 'ਤਿਸ ਨੂੰ'। | ਉਸ ਨੂੰ ਤਿਆਗ ਕੇ ਤੂੰ ਹੋਰ ਪਾਸੇ ਰਚਿਆ ਭਾਵ ਲਗਿਆ ਹੋਇਆ ਹੈਂ? |
| ਐਸੇ ਦੋਖ, ਮੂੜ ਅੰਧ ਬਿਆਪੇ ॥ | | | ਹੁਣ ਵਾਹਿਗੁਰੁ ਅਗੇ ਗੁਰੂ ਸਾਹਿਬ ਬੇਨਤੀ ਕਰਦੇ ਹਨ - ਇਸ ਅੰਨੇ ਮੂਰਖ ਜੀਵ ਨੂੰ ਅਜਿਹੇ ਭਾਰੀ ਦੋਖ (ਅਵਗੁਣ, ਗ਼ਲਤੀਆਂ, ਪਾਪ) ਚਿੰਬੜੇ ਹੋਏ ਹਨ; |
| ਨਾਨਕ, ਕਾਢਿ ਲੇਹੁ ਪ੍ਰਭ, ਆਪੇ ॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਹੇ ਪ੍ਰਭੂ, ਤੁਸੀਂ ਆਪੇ ਹੀ ਇਸ ਜੀਵ (ਤੇ ਰਹਿਮ ਖਾ ਕੇ) ਇਥੋਂ ਕੱਢ ਲਵੋ। |
| ਆਦਿ ਅੰਤਿ, ਜੋ ਰਾਖਨਹਾਰੁ ॥ | | | ਜੋ ਸ਼ੁਰੂ ਵਿਚ ਤੇ ਅਖੀਰ ਵਿਚ ਬਚਾਉਣਵਾਲਾ ਹੈ; |
| ਤਿਸ ਸਿਉ, ਪ੍ਰੀਤਿ ਨ ਕਰੈ, ਗਵਾਰੁ ॥ | ਸਿਉਂ, ਗੰਵਾਰੁ | | ਉਸ ਪਰਮਾਤਮਾ ਨਾਲ ਪਿਆਰ ਨਹੀਂ ਪਾਉਂਦਾ ਮੂਰਖ ਜੀਵ। |
| ਜਾ ਕੀ ਸੇਵਾ, ਨਵ ਨਿਧਿ ਪਾਵੈ ॥ | | | ਜਿਸ ਪਰਮਾਤਮਾ ਦੀ ਸੇਵਾ ਰਾਹੀਂ ਨਉਂ ਨਿਧੀਆਂ ਪਾਉਂਦਾ ਹੈ ਜੀਵ; |
| ਤਾ ਸਿਉ, ਮੂੜਾ, ਮਨੁ ਨਹੀ ਲਾਵੈ ॥ | ਸਿਉਂ, ਨਹੀਂ | | ਉਸ ਨਾਲ, ਮੂਰਖ, ਮਨ ਨਹੀਂ ਲਾਉਂਦਾ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਜੋ ਠਾਕੁਰੁ, ਸਦ ਸਦਾ ਹਜੂਰੇ ॥ | ਹਜ਼ੂਰੇ | ਨੋਟ ਕਰੋ 'ਠਾਕੁਰੁ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਜੋ ਮਾਲਿਕ ਸਦਾ ਸਦਾ ਹੀ ਹਜ਼ੂਰ ਹੈ ਭਾਵ ਨੇੜੇ ਹੈ; |
| ਤਾ ਕਉ, ਅੰਧਾ ਜਾਨਤ ਦੂਰੇ ॥ | | | ਉਸ ਮਾਲਿਕ ਪਰਮਾਤਮਾ ਨੂੰ, ਅਗਿਆਨੀ ਜੀਵ, ਦੂਰ ਜਾਣਦਾ ਹੈ। |
| ਜਾ ਕੀ ਟਹਲ, ਪਾਵੈ ਦਰਗਹ ਮਾਨੁ ॥ | | | ਜਿਸ ਦੀ ਸੇਵਾ ਕਰਨ ਨਾਲ, ਜੀਵ ਦਰਗਾਹ ਵਿਖੇ ਮਾਣ ਪਾਉਂਦਾ ਹੈ। |
| ਤਿਸਹਿ ਬਿਸਾਰੈ, ਮੁਗਧੁ ਅਜਾਨੁ ॥ | | 'ਤਿਸਹਿ' ਦਾ ਉਚਾਰਨ 'ਤਿਸਹਿੰ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ" ਜਾਂ 'ਤਿਸ ਨੂੰ'। | ਉਸ ਨੂੰ ਹੀ ਭੁਲਾਉਂਦਾ ਹੈ ਮੂਰਖ ਅਗਿਆਨੀ ਜੀਵ। |
| ਸਦਾ ਸਦਾ, ਇਹੁ ਭੂਲਨਹਾਰੁ ॥ | | | ਗੁਰੂ ਸਾਹਿਬ ਅਸਲੀਅਤ ਬਿਆਨ ਕਰਦੇ ਹਨ - ਇਹ ਜੀਵ ਸਦਾ ਸਦਾ ਹੀ ਭੁਲਣਹਾਰ ਹੈ; ਪਰ, |
| ਨਾਨਕ, ਰਾਖਨਹਾਰੁ ਅਪਾਰੁ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਵਾਹਿਗੁਰੂ ਬਹੁਤ ਵਡਾ ਰਖਣਹਾਰ ਭਾਵ ਵਡਾ ਬਚਾਉਣਵਾਲਾ ਹੈ। |
| ਰਤਨੁ ਤਿਆਗਿ, ਕਉਡੀ ਸੰਗਿ ਰਚੈ ॥ | | | ਇਹ ਜੀਵ ਕੀਮਤੀ ਰਤਨ ਛਡ ਕੇ, ਕਉਡੀ ਨਾਲ ਰਚ ਮਿਚ ਰਿਹਾ ਹੈ। |
| ਸਾਚੁ ਛੋਡਿ, ਝੂਠ ਸੰਗਿ ਮਚੈ ॥ | | | ਸਚ ਛਡ ਕੇ ਝੂਠ ਨਾਲ ਰਚ ਮਿਚ ਰਿਹਾ ਹੈ। |
| ਜੋ ਛਡਨਾ, ਸੁ ਅਸਥਿਰੁ ਕਰਿ ਮਾਨੈ ॥ | | | ਜੋ ਇਥੇ ਛਡ ਜਾਣਾ ਹੈ, ਉਸ ਨੂੰ ਮੁਸਤਕਿਲ (ਸਦੀਵੀ) ਮੰਨਦਾ ਹੈ। |
| ਜੋ ਹੋਵਨੁ, ਸੋ ਦੂਰਿ ਪਰਾਨੈ ॥ | | | ਜੋ ਸਦਾ ਲਈ ਰਹਿਣਾ ਹੈ, ਉਸ ਨੂੰ ਦੂਰ ਕਰਦਾ ਹੈ। |
| ਛੋਡਿ ਜਾਇ, ਤਿਸ ਕਾ ਸ੍ਰਮੁ ਕਰੈ ॥ | ਸ਼੍ਰਮੁ | ਸ੍ਰਮੁ ਦਾ ਅਰਥ ਹੈ ਮਿਹਨਤ। | ਜੋ ਛਡ ਜਾਣਾ ਹੈ ਉਸ ਲਈ ਮਿਹਨਤ ਕਰਦਾ ਹੈ। |
| ਸੰਗਿ ਸਹਾਈ, ਤਿਸੁ ਪਰਹਰੈ ॥ | | | ਜੋ ਨਾਲ ਸਹਾਈ ਹੋਣਾ ਹੈ, ਉਸ ਨੂੰ ਆਪਣੇ ਤੋਂ ਦੂਰ ਕਰਦਾ ਹੈ। |
| ਚੰਦਨ ਲੇਪੁ ਉਤਾਰੈ, ਧੋਇ ॥ | | | ਖੋਤਾ, ਚੰਦਨ ਦਾ ਲੇਪਨ ਧੋ ਕੇ ਉਤਾਰ ਦਿੰਦਾ ਹੈ; |
| ਗਰਧਬ ਪ੍ਰੀਤਿ, ਭਸਮ ਸੰਗਿ ਹੋਇ ॥ | | | ਖੋਤੇ ਦੀ ਪ੍ਰੀਤ ਸਦਾ ਮਿਟੀ-ਘੱਟੇ ਨਾਲ ਹੁੰਦੀ ਹੈ। |
| ਅੰਧ ਕੂਪ ਮਹਿ, ਪਤਿਤ ਬਿਕਰਾਲ ॥ | ਮਹਿੰ | | ਅੰਨੇ ਖੂਹ ਵਿਚ ਪਿਆ ਹੈ, ਬਹੁਤ ਵਡਾ ਡਰਾਉਣਾ ਪਤਿਤ ਪਾਪੀ। |
| ਨਾਨਕ, ਕਾਢਿ ਲੇਹੁ ਪ੍ਰਭ ਦਇਆਲ ॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਹੇ ਦਇਆਲ ਪ੍ਰਭੂ, ਇਸ ਜੀਵ ਨੂੰ ਇਥੋਂ ਅੰਨੇ ਖੂਹ ਵਿਚੋਂ ਕੱਢ ਲਵੋ। |
| ਕਰਤੂਤਿ ਪਸੂ ਕੀ, ਮਾਨਸ ਜਾਤਿ ॥ | ਪਸ਼ੂ | 'ਪਸੂ' ਸ਼ਬਦ ਦਾ ਆਮ ਪੰਜਾਬੀ ਵਿਚ, ਤਦਭਵ ਰੂਪ 'ਪਸ਼ੂ' ਬਣ ਗਿਆ ਹੈ। ਇਸ ਕਰਕੇ 'ਪਸ਼ੂ' ਉਚਾਰਨ ਵੀ ਗ਼ਲਤ ਨਹੀਂ ਹੈ। | ਕੰਮ ਪਸ਼ੂ ਵਾਲੇ ਹਨ, ਜਦਕਿ ਜਾਤਿ ਇਨਸਾਨ ਦੀ ਹੈ। |
| ਲੋਕ ਪਚਾਰਾ ਕਰੈ, ਦਿਨੁ ਰਾਤਿ ॥ | | | ਦਿਨ ਰਾਤ ਲੋਕ ਪਚਾਰਾ ਭਾਵ ਲੋਕਾਂ ਨੂੰ ਪਤਿਆਉਣ ਵਿਚ ਹੀ ਲਗਿਆ ਹੋਇਆ ਹੈ। |
| ਬਾਹਰਿ ਭੇਖ, ਅੰਤਰਿ ਮਲੁ ਮਾਇਆ ॥ | | | ਬਾਹਰੋਂ ਚੰਗਾ ਭੇਖ ਬਣਾਇਆ ਹੋਇਆ ਹੈ ਜਦਕਿ ਅੰਦਰ ਮਾਇਆ ਦੀ ਮੈਲ ਹੈ। |
| ਛਪਸਿ ਨਾਹਿ, ਕਛੁ ਕਰੈ ਛਪਾਇਆ ॥ | ਨਾਹਿੰ | | ਪਰ ਅੰਦਰਲੀ ਮੈਲ ਲੁਕ ਨਹੀਂ ਸਕਦੀ ਭਾਂਵੇਂ ਕੁਛ ਕਰ ਲਵੇ ਲੁਕਾਉਣ ਲਈ। |
| ਬਾਹਰਿ, ਗਿਆਨ ਧਿਆਨ ਇਸਨਾਨ ॥ | ਇਸ਼ਨਾਨ | | ਬਾਹਰੋਂ ਗਿਆਨ, ਧਿਆਨ ਅਤੇ ਇਸ਼ਨਾਨ ਸੁਚ ਸੰਜਮ ਦਾ ਵਿਖਾਵਾ ਕਰਦਾ ਹੈ। |
| ਅੰਤਰਿ, ਬਿਆਪੈ ਲੋਭੁ ਸੁਆਨੁ ॥ | | | ਪਰ ਅੰਦਰ ਲੋਭ ਕੁੱਤਾ ਇਸ ਜੀਵ ਨੂੰ ਪਿਆ ਹੋਇਆ ਹੈ। |
| ਅੰਤਰਿ ਅਗਨਿ, ਬਾਹਰਿ ਤਨੁ ਸੁਆਹ ॥ | | | ਅੰਦਰ ਤ੍ਰਿਸ਼ਨਾ ਦੀ ਅੱਗ ਹੈ ਪਰ ਬਾਹਰੋਂ ਸਰੀਰ ਤੇ ਸੁਆਹ ਮਲ ਕੇ ਸੰਨਿਆਸੀ ਬਣਿਆ ਹੋਇਆ ਹੈ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਗਲਿ ਪਾਥਰ, ਕੈਸੇ ਤਰੈ ਅਥਾਹ ॥ | | | ਗਲ ਵਿਚ ਪੱਥਰ ਹੋਵੇ ਤਾਂ ਕੋਈ ਕਿਵੇਂ ਤਰ ਸਕਦਾ ਹੈ? ਭਾਵ ਨਹੀਂ ਤਰ ਸਕਦਾ। ਇਸੇ ਤਰਾਂ ਹੀ ਜਦ ਤੱਕ ਗਲ ਵਿਚ ਪਖੰਡ ਰੂਪੀ ਪੱਥਰ ਹੈ, ਇਸ ਸੰਸਾਰ ਸਾਗਰ ਤੋਂ ਪਾਰ ਨਹੀਂ ਉਤਰਿਆ ਜਾ ਸਕਦਾ। |
| ਜਾ ਕੈ ਅੰਤਰਿ, ਬਸੈ ਪ੍ਰਭੁ ਆਪਿ ॥ | | | ਜਿਨਾਂ ਦਾ ਅੰਦਰ (ਮਨ ਵਿਚ) ਪ੍ਰਭੂ ਵੱਸਦਾ ਹੈ (ਨਾਮ ਜਪ ਕੇ); |
| ਨਾਨਕ, ਤੇ ਜਨ ਸਹਜਿ ਸਮਾਤਿ ॥੫॥ | | ਸਹਜਿ = ਸੁਖੈਣ ਹੀ। | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਜਨ, ਸਹਿਜੇ ਹੀ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ, ਸਮਾ ਜਾਂਦਾ ਹੈ। |
| ਸੁਨਿ, ਅੰਧਾ ਕੈਸੇ ਮਾਰਗੁ ਪਾਵੈ ॥ | | | ਸੁਣਿ ਕੇ, ਅੰਨਾ (ਬੰਦਾ) ਰਸਤਾ ਕਿਵੇਂ ਲਭ ਸਕਦਾ ਹੈ? ਭਾਵ ਨਹੀਂ ਲਭ ਸਕਦਾ। |
| ਕਰੁ ਗਹਿ ਲੇਹੁ, ਓੜਿ ਨਿਬਹਾਵੈ ॥ | | | ਹਥ ਦੇ ਕੇ ਮੈਨੂੰ ਫੜ ਲਓ ਅਤੇ ਓੜਕ ਪਹੁੰਚਾਵੋ; |
| ਕਹਾ ਬੁਝਾਰਤਿ ਬੂਝੈ, ਡੋਰਾ ॥ | | 'ਕਹਾ' ਦਾ ਭਾਵ ਇਥੇ 'ਕੀ' ਜਾਂ 'ਕਿਵੇਂ' ਹੈ ਸੋ ਇਸ ਦਾ ਉਚਾਰਨ 'ਕਹਾਂ' ਨਹੀਂ ਹੈ। | ਬੋਲ਼ਾ ਬੰਦਾ ਕਿਵੇਂ ਬੁਝਾਰਤ ਬੁਝ ਸਕਦਾ ਹੈ? ਭਾਵ ਨਹੀਂ ਬੁਝ ਸਕਦਾ। |
| ਨਿਸਿ ਕਹੀਐ, ਤਉ ਸਮਝੈ ਭੋਰਾ ॥ | ਨਿਸ਼ਿ | ਨਿਸ਼ਿ ਦਾ ਭਾਵ ਹੈ ਰਾਤ। | ਜੇ (ਇਸ਼ਾਰੇ ਨਾਲ) ਰਾਤਿ ਕਹੋ ਤਾਂ ਉਹ ਸਵੇਰ ਸਮਝਦਾ ਹੈ। |
| ਕਹਾ ਬਿਸਨਪਦ ਗਾਵੈ, ਗੁੰਗ ॥ | ਬਿਸ਼ਨਪਦ | 'ਕਹਾ' ਦਾ ਭਾਵ ਇਥੇ 'ਕੀ' ਜਾਂ 'ਕਿਵੇਂ' ਹੈ ਸੋ ਇਸ ਦਾ ਉਚਾਰਨ 'ਕਹਾਂ' ਨਹੀਂ ਹੈ। | ਗੂੰਗਾ ਕਿਵੇਂ ਬਿਸ਼ਨਪਦੇ ਗਾ ਸਕਦਾ ਹੈ? ਭਾਵ ਨਹੀਂ ਗਾ ਸਕਦਾ। |
| ਜਤਨ ਕਰੈ, ਤਉ ਭੀ ਸੁਰ ਭੰਗ ॥ | | | ਜੇਕਰ ਉਹ ਕੋਸ਼ਿਸ਼ ਵੀ ਕਰੇ ਤਾਂ ਉਸ ਦਾ ਸੁਰ ਭੰਗ ਹੋ ਜਾਂਦਾ ਹੈ। |
| ਕਹ ਪਿੰਗੁਲ, ਪਰਬਤ ਪਰਭਵਨ ॥ | | 'ਪਰਭਵਨ' ਨੂੰ 'ਪਰ ਭਵਨ' ਵਾਂਗ ਪਦਛੇਦ ਕਰਕੇ ਉਚਾਰਨ ਕਰਨਾ ਜਾਂ ਲਿਖਣਾ ਗ਼ਲਤ ਹੈ। | ਪਿੰਗਲਾ (ਲੱਤਾਂ ਕਰਕੇ ਅਪਾਹਜ) ਪਹਾੜ ਤੇ ਕਿਵੇਂ ਸੈਰ ਕਰ ਸਕਦਾ ਹੈ? ਭਾਵ ਨਹੀਂ ਕਰ ਸਕਦਾ। |
| ਨਹੀ ਹੋਤ, ਊਹਾ ਉਸੁ ਗਵਨ ॥ | ਨਹੀਂ, ਊਹਾਂ | | ਉਸ ਕੋਲੋਂ ਪਹਾੜ ਤੇ ਗਮਨ ਭਾਵ ਪਹੁੰਚ ਨਹੀਂ ਕਰ ਹੁੰਦੀ। |
| ਕਰਤਾਰ, ਕਰੁਣਾਮੈ, ਦੀਨੁ ਬੇਨਤੀ ਕਰੈ ॥ | | | ਹੇ ਕਰਤਾਰ, ਹੇ ਕਰੁਣਾਮਈ (ਤਰਸਯੋਗ), ਦੀਨ (ਗ਼ਰੀਬ) ਤੁਹਾਡੇ ਅਗੇ ਬੇਨਤੀ ਕਰਦਾ ਹੈ; |
| ਨਾਨਕ, ਤੁਮਰੀ ਕਿਰਪਾ ਤਰੈ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਤੁਹਾਡੀ ਕਿਰਪਾ ਨਾਲ ਹੀ ਤਰ ਸਕਦਾ ਹੈ ਦੀਨ ਜੀਵ। |
| ਸੰਗਿ ਸਹਾਈ, ਸੁ ਆਵੈ ਨ ਚੀਤਿ ॥ | | | ਜੋ ਨਾਲ ਸਹਾਈ ਹੁੰਦਾ ਹੈ, ਉਹ (ਜੀਵ ਨੂੰ) ਚਿਤ ਨਹੀਂ ਆਉਂਦਾ। |
| ਜੋ ਬੈਰਾਈ, ਤਾ ਸਿਉ ਪ੍ਰੀਤਿ ॥ | ਸਿਉਂ | ਬੈਰਾਈ' ਦਾ ਭਾਵ ਹੈ ਬੈਰ ਕਰਨਵਾਲਾ। ਕਈ ਇਸਦਾ ਉਚਾਰਨ 'ਬੁਰਾਈ' ਕਰਦੇ ਹਨ ਪਰ ਇਹ ਦਰੁਸਤ ਨਹੀਂ ਹੈ। | ਜੋ ਦੁਸ਼ਮਨ ਹੈ ਉਸ ਨਾਲ ਪਿਆਰ ਕਰਦਾ ਹੈ। ਬੈਰਾਈ ਦਾ ਭਾਵ ਦੁਸ਼ਮਨ ਹੈ ਅਤੇ ਇਥੇ ਮਾਇਆ ਨੂੰ ਦੁਸ਼ਮਨ ਕਿਹਾ ਹੈ ਕਿਉਂਕਿ ਮਾਇਆ ਵਿਚ ਲਗਣ ਕਰਕੇ ਜੀਵ ਪਰਮਾਤਮਾ ਨੂੰ ਭੁਲ ਜਾਂਦਾ ਹੈ। |
| ਬਲੂਆ ਕੇ ਗ੍ਰਿਹ ਭੀਤਰਿ ਬਸੈ ॥ | | | ਰੇਤ ਦੇ ਘਰ ਵਿਚ ਰਹਿੰਦਾ ਹੈ; |
| ਅਨਦ ਕੇਲ, ਮਾਇਆ ਰੰਗਿ ਰਸੈ ॥ | ਅਨੰਦ | | ਅਨੰਦ ਕੇਲ ਕਰਦਾ ਹੈ, ਮਾਇਆ ਦੇ ਰੰਗ ਵਿਚ ਰਚਿਆ ਰਹਿੰਦਾ ਹੈ। |
| ਦ੍ਰਿੜੁ ਕਰਿ ਮਾਨੈ, ਮਨਹਿ ਪ੍ਰਤੀਤਿ ॥ | | | ਜੀਵ ਦ੍ਰਿਸ਼ਟਮਾਨ ਸੰਸਾਰ ਨੂੰ ਦ੍ਰਿੜ ਕਰਕੇ ਮਨ ਵਿਚ ਸਚ ਮੰਨਦਾ ਹੈ; |
| ਕਾਲੁ ਨ ਆਵੈ, ਮੂੜੇ ਚੀਤਿ ॥ | | | ਪਰ ਮੂਰਖ ਨੂੰ ਕਾਲ ਚਿਤ ਵਿਚ ਨਹੀਂ ਆਉਂਦਾ। |
| ਬੈਰ, ਬਿਰੋਧ, ਕਾਮ, ਕ੍ਰੋਧ, ਮੋਹ ॥ | | | ਵੈਰ, ਵਿਰੋਧ (ਝਗੜਾ), ਕਾਮ, ਕ੍ਰੋਧ, ਮੋਹ; |
| ਝੂਠ, ਬਿਕਾਰ, ਮਹਾ ਲੋਭ ਧ੍ਰੋਹ ॥ | ਮਹਾਂ | | ਝੂਠ, ਬਿਕਾਰ, ਮਹਾਂ ਲੋਭ, ਧੋਖਾ। |
| ਇਆਹੂ ਜੁਗਤਿ, ਬਿਹਾਨੇ ਕਈ ਜਨਮ ॥ | ਇਆਹੂੰ | | ਇਸ ਤਰੀਕੇ ਨਾਲ (ਇਹਨਾਂ ਉਪਰ ਲਿਖੇ ਬਿਕਾਰਾਂ ਵਿਚ ਫਸਣ ਕਰਕੇ) ਜੀਵ ਨੇ ਕਈ ਜਨਮ ਬਿਤਾ ਲਏ ਹਨ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਨਾਨਕ, ਰਾਖਿ ਲੇਹੁ, ਆਪਨ ਕਰਿ ਕਰਮ ॥੭॥ | | ਕਰਮ = ਮਿਹਰ। ਫ਼ਾਰਸੀ ਵਿਚ 'ਕਰਮ' ਦਾ ਅਰਥ ਮਿਹਰ, ਕਿਰਪਾ ਹੁੰਦਾ ਹੈ। ਦੇਸ ਭਾਸ਼ਾ ਵਿਚ ਇਸ ਸ਼ਬਦ ਦਾ ਅਰਥ ਕੰਮ ਹੁੰਦਾ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਹੇ ਪਰਮਾਤਮਾ, ਰੱਖ ਲਓ, ਆਪਣਾ ਕਰਮ (ਮਿਹਰ) ਕਰਕੇ। |
| ਤੂ ਠਾਕੁਰੁ, ਤੁਮ ਪਹਿ ਅਰਦਾਸਿ ॥ | | ਨੋਟ ਕਰੋ 'ਠਾਕੁਰੁ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਤੂੰ ਮਾਲਿਕ (ਠਾਕੁਰ) ਹੈਂ, ਤੇਰੇ ਅਗੇ ਅਰਦਾਸ ਹੈ; |
| ਜੀਉ ਪਿੰਡੁ ਸਭੁ, ਤੇਰੀ ਰਾਸਿ ॥ | | | ਮੇਰਾ ਸਭ ਮਨ ਅਤੇ ਸਰੀਰ  ਤੇਰੀ ਹੀ ਰਾਸਿ (ਭਾਵ ਪੂੰਜੀ) ਹੈ। ਭਾਵ ਇਹ ਹੈ ਕਿ ਸਰੀਰ, ਮਨ ਆਦਿ ਸਭ ਕੁਝ ਵਾਹਿਗੁਰੂ ਜੀ ਦਾ ਹੀ ਦਿਤਾ ਹੋਇਆ ਹੈ। |
| ਤੁਮ ਮਾਤ ਪਿਤਾ, ਹਮ ਬਾਰਿਕ ਤੇਰੇ ॥ | | | ਤੁਸੀਂ ਮਾਤਾ ਅਤੇ ਪਿਤਾ ਹੋ; ਅਸੀਂ ਬੱਚੇ ਹਾਂ (ਤੁਹਾਡੇ)। |
| ਤੁਮਰੀ ਕ੍ਰਿਪਾ ਮਹਿ, ਸੂਖ ਘਨੇਰੇ ॥ | ਮਹਿੰ | | ਤੁਹਾਡੀ ਕਿਰਪਾ ਵਿਚ ਬਹੁਤ ਘਣੇ ਸੁਖ ਹਨ। |
| ਕੋਇ ਨ ਜਾਨੈ, ਤੁਮਰਾ ਅੰਤੁ ॥ | | | ਕੋਈ ਵੀ ਤੁਹਾਡਾ ਅੰਤ ਨਹੀ ਜਾਣਦਾ। |
| ਊਚੇ ਤੇ ਊਚਾ ਭਗਵੰਤ ॥ | | | ਉਚੇ ਤੋਂ ਉਚੇ ਭਗਵੰਤ ਹੋ ਤੁਸੀਂ। |
| ਸਗਲ ਸਮਗ੍ਰੀ, ਤੁਮਰੈ ਸੂਤ੍ਰਿ ਧਾਰੀ ॥ | | ਸੂਤ੍ਰਿ ਧਾਰੀ = ਵੱਸ ਵਿਚ ਕੀਤੀ ਹੋਈ। | ਸਾਰੀ ਸਮਗ੍ਰੀ (ਜੋ ਦਿਸਦਾ ਹੈ) ਤੁਹਾਡੇ ਵੱਸ ਵਿਚ ਹੈ। |
| ਤੁਮ ਤੇ ਹੋਇ, ਸੁ ਆਗਿਆਕਾਰੀ ॥ | | | ਇਹ ਸਾਰੀ ਦੁਨੀਆ ਤੁਹਾਡੀ ਆਗਿਆਕਾਰੀ ਹੈ ਭਾਵ ਹੁਕਮ ਵਿਚ ਹੈ। |
| ਤੁਮਰੀ ਗਤਿ ਮਿਤਿ, ਤੁਮ ਹੀ ਜਾਨੀ ॥ | | | ਤੁਹਾਡੀ ਗਤਿ-ਮਿਤਿ ਤੁਸੀਂ ਹੀ ਜਾਣਦੇ ਹੋ। |
| ਨਾਨਕ ਦਾਸ, ਸਦਾ ਕੁਰਬਾਨੀ ॥੮॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਉਹ ਤੁਹਾਡੇ ਸਦਾ ਕੁਰਬਾਨ ਹਨ। |
| ਸਲੋਕੁ ॥ | | | |
| ਦੇਨਹਾਰੁ ਪ੍ਰਭ ਛੋਡਿ ਕੈ, ਲਾਗਹਿ ਆਨ ਸੁਆਇ ॥ | ਲਾਗਹਿੰ | | ਦੇਣਵਾਲੇ ਪ੍ਰਭੂ ਨੂੰ ਛੱਡ ਕੇ, ਲੋਕ ਹੋਰ ਸੁਆਦਾਂ ਵਿਚ ਲਗਦੇ ਹਨ; |
| ਨਾਨਕ, ਕਹੂ ਨ ਸੀਝਈ, ਬਿਨੁ ਨਾਵੈ ਪਤਿ ਜਾਇ ॥੧॥ | ਕਹੂੰ, ਨਾਂਵੈਂ | 'ਸੀਝਈ' ਦਾ ਉਚਾਰਨ 'ਸੀਝੀ' ਕਰਨਾ ਦਰੁਸਤ ਨਹੀਂ ਹੈ; 'ਈ' ਦਾ ਉਚਾਰਨ ਕਰਨਾ ਚਾਹੀਦਾ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਅਜਿਹਾ ਇਨਸਾਨ ਕਿਤੇ ਨਹੀਂ ਛੁਟਦਾ, ਨਾਮ ਤੋਂ ਬਿਨਾਂ ਇਜ਼ਤ ਚਲੀ ਜਾਂਦੀ ਹੈ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਦਸ ਬਸਤੂ ਲੇ, ਪਾਛੈ ਪਾਵੈ ॥ | | | ਜੀਵ, ੧੦ ਚੀਜ਼ਾਂ ਲੈ ਕੇ, ਪਿਛੇ ਕਰ ਦਿੰਦਾ ਹੈ ਭਾਵ ਭੁਲਾ ਦਿੰਦਾ ਹੈ। |
| ਏਕ ਬਸਤੁ ਕਾਰਨਿ, ਬਿਖੋਟਿ ਗਵਾਵੈ ॥ | | 'ਬਿਖੋਟਿ' = ਖੋਟੀ ਮਤਿ ਵਾਲਾ | ਇਕ ਚੀਜ਼ (ਨਾ ਮਿਲਣ) ਦੇ ਕਾਰਨ, ਖੋਟੀ ਮਤਿ ਵਾਲਾ (ਪਰਮਾਤਮਾ ਨਾਲ) ਗਵਾ ਲੈਂਦਾ ਹੈ। |
| ਏਕ ਭੀ ਨ ਦੇਇ, ਦਸ ਭੀ ਹਿਰਿ ਲੇਇ ॥ | | | ਜੇਕਰ ਪਰਮਾਤਮਾ ਇਕ ਚੀਜ਼ ਜੋ ਮੰਗਦਾ ਹੈਂ ਨਾ ਦੇਵੇ ਅਤੇ ਪਹਿਲੀਆਂ ਦਿਤੀਆਂ ੧੦ ਚੀਜ਼ਾਂ ਵੀ ਲੈ ਲਵੇ; |
| ਤਉ, ਮੂੜਾ, ਕਹੁ ਕਹਾ ਕਰੇਇ ॥ | | 'ਕਹਾ' ਦਾ ਭਾਵ ਇਥੇ 'ਕੀ' ਜਾਂ 'ਕਿਵੇਂ' ਹੈ ਸੋ ਇਸ ਦਾ ਉਚਾਰਨ 'ਕਹਾਂ' ਨਹੀਂ ਹੈ। | ਤਾਂ, ਇਹ ਮੂਰਖ ਜੀਵ, ਦਸੋ ਕੀ ਕਰ ਸਕਦਾ ਹੈ? ਭਾਵ ਕੁਝ ਨਹੀਂ ਕਰ ਸਕਦਾ। |
| ਜਿਸੁ ਠਾਕੁਰ ਸਿਉ, ਨਾਹੀ ਚਾਰਾ ॥ | ਸਿਉਂ, ਨਾਹੀਂ | ਨੋਟ ਕਰੋ 'ਠਾਕੁਰ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਜਿਸ ਸਾਹਿਬ ਨਾਲ ਕੋਈ ਚਾਰਾ (ਜ਼ੋਰ ਜ਼ਬਰਦਸਤੀ ਵਾਲਾ) ਨਹੀਂ ਚਲ ਸਕਦਾ; |
| ਤਾ ਕਉ, ਕੀਜੈ ਸਦ ਨਮਸਕਾਰਾ ॥ | | 'ਨਮਸਕਾਰਾ' ਦਾ ਉਚਾਰਨ 'ਨਮਸ਼ਕਾਰਾ' ਕਰਨਾ ਦਰੁਸਤ ਨਹੀਂ ਹੈ। | ਉਸ ਸਾਹਿਬ ਨੂੰ ਸਦਾ ਨਮਸਕਾਰ ਹੀ ਕਰਨੀ ਚਾਹੀਦੀ ਹੈ। |
| ਜਾ ਕੈ ਮਨਿ, ਲਾਗਾ ਪ੍ਰਭੁ ਮੀਠਾ ॥ | | | ਜਿਸ ਦੇ ਮਨ ਵਿਚ, ਪ੍ਰਭੂ ਮਿੱਠਾ ਲਗਿਆ ਹੈ; |
| ਸਰਬ ਸੂਖ, ਤਾਹੂ ਮਨਿ ਵੂਠਾ ॥ | ਤਾਹੂੰ | | ਉਸ ਮਨ ਵਿਚ, ਸਾਰੇ ਸੁਖ ਪਰਗਟ ਹੋ ਜਾਂਦੇ ਹਨ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਜਿਸੁ ਜਨ, ਅਪਨਾ ਹੁਕਮੁ ਮਨਾਇਆ ॥ | | | ਜਿਸ ਜਨ ਨੂੰ ਪ੍ਰਭ ਨੇ ਆਪਣਾ ਹੁਕਮ (ਨਾਮ ਜਪਣ ਵਾਲਾ ਤੇ ਭਾਣਾ ਮੰਨਣਵਾਲਾ) ਮਨਾਇਆ ਹੈ; |
| ਸਰਬ ਥੋਕ, ਨਾਨਕ, ਤਿਨਿ ਪਾਇਆ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਜਨ ਨੇ ਸਾਰੇ ਥੋਕ ਪ੍ਰਾਪਤ ਕਰ ਲਏ ਹਨ। |
| ਅਗਨਤ, ਸਾਹੁ, ਅਪਨੀ ਦੇ ਰਾਸਿ ॥ | ਸ਼ਾਹੁ | ੧. 'ਅਗਨਤ' ਵਿਸ਼ੇਸ਼ਣ ਹੈ 'ਰਾਸਿ' ਦਾ ਅਤੇ 'ਅਪਨੀ' ਪੜਨਾਵੀਂ ਵਿਸ਼ੇਸਣ ਹੈ 'ਰਾਸਿ' ਦਾ ਹੀ।<br>੨. ਪੰਕਤੀ ਦਾ ਅਨਵੈ - ਸਾਹੁ ਅਪਨੀ ਅਗਨਤ ਰਾਸਿ ਦੇ। | ੧. ਸ਼ਾਹ (ਪਰਮਾਤਮਾ), ਅਪਨੀਆਂ ਬੇਅੰਤ ਦਾਤਾਂ ਜੀਵ ਨੂੰ ਦਿੰਦਾ ਹੈ।<br>੨. ਇਸ ਪੰਕਤੀ ਵਿਚਲੇ 'ਅਪਨੀ' ਪਦ ਤੋਂ ਸਪਸ਼ਟ ਹੈ ਕਿ ਜਿਤਨੀਆਂ ਵੀ ਦਾਤਾਂ ਜੀਵ ਦੇ ਪਾਸ ਹਨ ਸੋ ਸਭ ਵਾਹਿਗੁਰੂ ਦੀਆਂ ਅਮਾਨਤਾਂ ਹਨ। ਜੀਵ ਕੋਈ ਵੀ ਦਾਤਿ ਦਾ ਮਾਲਿਕ ਨਹੀਂ ਹੈ। |
| ਖਾਤ ਪੀਤ, ਬਰਤੈ ਅਨਦ ਉਲਾਸਿ ॥ | ਅਨੰਦ | | (ਜੀਵ, ਇਹਨਾਂ ਬਖਸ਼ੀਆਂ ਦਾਤਾਂ ਨੂੰ ਖਾਂਦਾ ਹੈ), ਪੀਂਦਾ ਹੈ ਅਤੇ ਅਨੰਦ ਉਲਾਸ ਨਾਲ ਭਾਵ ਖੁਸ਼ੀ ਨਾਲ ਵਰਤਦਾ ਹੈ। |
| ਅਪੁਨੀ ਅਮਾਨ ਕਛੁ, ਬਹੁਰਿ ਸਾਹੁ ਲੇਇ ॥ | ਸ਼ਾਹੁ | ੧. 'ਅਪੁਨੀ' ਦਾ ਉਚਾਰਨ 'ਅਪਨੀ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ।<br>੨. 'ਅਮਾਨ' ਦਾ ਮਤਲਬ ਹੈ ਅਮਾਨਤ। | ਜੇਕਰ ਕਦੀ ਆਪਣੀ ਬਖ਼ਸ਼ੀ ਹੋਈ ਦਾਤਿ (ਅਮਾਨ) ਸ਼ਾਹ ਵਾਹਿਗੁਰੂ ਵਾਪਿਸ ਲੈ ਲੈਂਦਾ ਹੈ ਤਾਂ; |
| ਅਗਿਆਨੀ, ਮਨਿ ਰੋਸੁ ਕਰੇਇ ॥ | | | ਅਗਿਆਨੀ (ਜੋ ਕਿ ਇਹਨਾਂ ਅਮਾਨਤਾਂ ਨੂੰ ਆਪਣੀਆਂ ਸਮਝ ਬੈਠਦਾ ਹੈ), ਮਨ ਵਿਚ ਗ਼ੁਸਾ ਕਰਦਾ ਹੈ। |
| ਅਪਨੀ ਪਰਤੀਤਿ, ਆਪ ਹੀ ਖੋਵੈ ॥ | | | (ਐਸਾ ਗ਼ੁਸਾ ਕਰਨਵਾਲਾ ਅਗਿਆਨੀ ਜੀਵ) ਵਾਹਿਗੁਰੂ ਪਾਸੋਂ ਆਪਣਾ ਇਤਬਾਰ (ਯਕੀਨ) ਗਵਾ ਲੈਂਦਾ ਹੈ; |
| ਬਹੁਰਿ, ਉਸ ਕਾ ਬਿਸ੍ਵਾਸੁ ਨ ਹੋਵੈ ॥ | ਬਿਸ੍ਵਾਸੁ | | ਵਾਹਿਗੁਰੂ ਦੁਬਾਰਾ ਉਸ ਦਾ ਯਕੀਨ ਨਹੀਂ ਕਰਦਾ। |
| ਜਿਸ ਕੀ ਬਸਤੁ, ਤਿਸੁ ਆਗੈ ਰਾਖੈ ॥ | | | (ਚਾਹੀਦਾ ਇਹ ਹੈ ਕਿ) ਜਿਸ ਦੀ ਵਸਤੂ ਹੈ, ਉਸ ਦੇ ਅੱਗੇ ਰਖ ਦੇਣੀ ਚਾਹੀਦੀ ਹੈ ਭਾਵ ਪਰਮਾਤਮਾ ਦਾ ਭਾਣਾ ਮੰਨਣਾ ਚਾਹੀਦਾ ਹੈ। |
| ਪ੍ਰਭ ਕੀ ਆਗਿਆ ਮਾਨੈ, ਮਾਥੈ ॥ | | | ਵਾਹਿਗੁਰੂ ਦਾ ਹੁਕਮ ਸਿਰ ਮੱਥੇ ਮੰਨਣਾ ਚਾਹੀਦਾ ਹੈ। |
| ਉਸ ਤੇ ਚਉਗੁਨ ਕਰੈ ਨਿਹਾਲੁ ॥ | | 'ਕਰੈ' ਪਦ ਇਥੇ ਦੇਹੁਲੀ ਦੀਪਕ ਹੈ - ਚਉਗੁਨ ਕਰੈ, ਨਿਹਾਲ ਕਰੈ। | (ਇਸ ਤਰ੍ਹਾਂ ਕਰਨ ਨਾਲ, ਬਦਲੇ ਵਿਚ ਪਰਮਾਤਮਾ) ਉਸ ਤੋਂ ਚਾਰ ਗੁਣਾ ਕਰਿ ਦਿੰਦਾ ਹੈ, ਨਿਹਾਲ ਕਰ ਦਿੰਦਾ ਹੈ। |
| ਨਾਨਕ, ਸਾਹਿਬੁ ਸਦਾ ਦਇਆਲੁ ॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਵਾਹਿਗੁਰੂ ਸਾਹਿਬ ਸਦਾ ਦਇਆਲ ਹੈ। |
| ਅਨਿਕ ਭਾਤਿ, ਮਾਇਆ ਕੇ ਹੇਤ ॥ | ਭਾਂਤਿ | | ਅਨੇਕ ਤਰ੍ਹਾਂ ਦੇ ਮਾਇਆ ਦੇ ਪਿਆਰ; |
| ਸਰਪਰ ਹੋਵਤ, ਜਾਨੁ, ਅਨੇਤ ॥ | | ਪੰਕਤੀ ਦਾ ਅਨਵੈ: ਜਾਨੁ, ਸਰਪਰ ਅਨੇਤ ਹੋਵਤ। | ਨਿਸੰਦੇਹ ਕਰਕੇ ਜਾਣੋ ਕਿ (ਅੰਤ ਨੂੰ) ਅਨਿਤ (ਖਤਮ) ਹੋ ਜਾਣਗੇ। |
| ਬਿਰਖ ਕੀ ਛਾਇਆ ਸਿਉ, ਰੰਗੁ ਲਾਵੈ ॥ | ਸਿਉਂ | | ਜੋ ਦਰੱਖ਼ਤ ਦੀ ਛਾਂ ਨਾਲ ਪਿਆਰ ਪਾਉਂਦਾ ਹੈ; |
| ਓਹ ਬਿਨਸੈ, ਉਹੁ ਮਨਿ ਪਛੁਤਾਵੈ ॥ | ਬਿਨਸ਼ੈ | | ਉਹ ਪਛਤਾਉਂਦਾ ਹੈ, ਜਦੋਂ ਉਹ (ਦਰੱਖ਼ਤ ਦੀ ਛਾਂ) ਖਤਮ ਹੋ ਜਾਂਦੀ ਹੈ। |
| ਜੋ ਦੀਸੈ, ਸੋ ਚਾਲਨਹਾਰੁ ॥ | | | ਜੋ ਵੀ ਦਿਸਦਾ ਹੈ, ਸਭ ਖਤਮ ਹੋਣਵਾਲਾ (ਆਰਜ਼ੀ) ਹੈ। |
| ਲਪਟਿ ਰਹਿਓ ਤਹ, ਅੰਧ ਅੰਧਾਰੁ ॥ | ਤਹਾਂ | 'ਤਹ' 'ਤਹਾਂ' ਦਾ ਲਘੂ ਰੂਪ ਹੈ। | ਦੇਖੋ, ਇਹ ਘੋਰ ਮੂਰਖ (ਅੰਧ ਅੰਧਾਰੁ) ਉਸ ਨਾਲ (ਆਰਜ਼ੀ ਦਿਸਣਹਾਰ ਪਦਾਰਥਾਂ ਨਾਲ) ਲਪਟ ਰਿਹਾ ਹੈ (ਚਿੰਬੜਿਆ ਹੋਇਆ ਹੈ)। |
| ਬਟਾਊ ਸਿਉ, ਜੋ ਲਾਵੈ ਨੇਹ ॥ | ਸਿਉਂ | ਬਟਾਊ = ਬਾਟ ਤੇ ਚਲਣਵਾਲਾ ਭਾਵ ਮੁਸਾਫਿਰ। | ਜੋ ਰਾਹੀ (ਬਟਾਊ, ਮੁਸਾਫਿਰ) ਨਾਲ ਪਿਆਰ ਪਾਉਂਦਾ ਹੈ। |
| ਤਾ ਕਉ, ਹਾਥਿ ਨ ਆਵੈ ਕੇਹ ॥ | | | ਉਸ ਦੇ ਹੱਥ ਕੁਝ ਨਹੀਂ ਆਉਂਦਾ। |

| ਸੰਥਿਆ – ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੋਧ | ਉਚਾਰਨ, ਬਿਸ਼੍ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਮਨ, ਹਰਿ ਕੇ ਨਾਮ ਕੀ ਪ੍ਰੀਤਿ, ਸੁਖਦਾਈ ॥ | | | ਹੇ ਮਨਾ, ਹਰੀ ਦੇ ਨਾਮ ਦੀ ਪ੍ਰੀਤ ਸੁਖ ਦੇਣਵਾਲੀ ਹੈ। |
| ਕਰਿ ਕਿਰਪਾ, ਨਾਨਕ, ਆਪਿ ਲਏ ਲਾਈ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਇਹ ਪ੍ਰੀਤਿ ਆਪ ਵਾਹਿਗੁਰੂ ਲਾਉਂਦਾ ਹੈ। |
| ਮਿਥਿਆ; ਤਨੁ, ਧਨੁ, ਕੁਟੰਬੁ ਸਬਾਇਆ ॥ | | ਇਸ ਪਉੜੀ ਵਿਚ 'ਮਿਥਿਆ' ਦਾ ਮਤਲਬ ਹੈ ਆਰਜ਼ੀ, ਝੂਠ, ਭੁਲੇਖਾ ਆਦਿ। | ਸਰੀਰ, ਦੌਲਤ ਅਤੇ ਸਾਰਾ ਪਰਿਵਾਰ ਹੀ ਮਿਥਿਆ ਹੈ। |
| ਮਿਥਿਆ; ਹਉਮੈ, ਮਮਤਾ, ਮਾਇਆ ॥ | | ਹਉਮੈ = ਮੈਂ ਕੁਝ ਹਾਂ, ਇਹ ਸਰੀਰ ਸੱਚ ਹੈ;<br>ਮਮਤਾ = ਪਦਾਰਥ ਨੂੰ ਆਪਣਾ ਸਮਝਣ ਵਾਲਾ ਭਾਵ। | ੧. ਹਉਮੈ, ਮਮਤਾ ਅਤੇ ਮਾਇਆ ਸਭ ਮਿਥਿਆ ਹੈ।<br>੨. ਹਉਮੈ ਵਿਚ ਇਹ ਸੋਚਣਾ ਕਿ ਮੈਂ ਕੁਝ ਹਾਂ, ਮੈਂ ਕੁਝ ਕੀਤਾ ਹੈ, ਇਹ ਸਭ ਮੇਰਾ ਹੈ ਆਦਿ ਭਾਵ ਝੂਠੇ ਹਨ। ਇਸੇ ਤਰਾਂ ਹੀ ਪਦਾਰਥਾਂ ਲਈ ਅਪਣਤ ਦਾ ਭਾਵ ਵੀ ਝੂਠਾ ਹੈ ਕਿਉਂਕਿ ਸਭ ਦ੍ਰਿਸ਼ਟਮਾਨ ਪਦਾਰਥ ਖੁਦ ਹੀ ਮਿਥਿਆ ਹਨ। |
| ਮਿਥਿਆ; ਰਾਜ, ਜੋਬਨ, ਧਨ ਮਾਲ ॥ | | | ੧. ਰਾਜ, ਜਵਾਨੀ, ਦੌਲਤ ਮਿਥਿਆ ਹੈ।<br>੨. ਰਾਜ ਮਿਥਿਆ ਹੈ ਕਿਉਂਕਿ ਇਹ ਸਦੀਵੀ ਨਹੀਂ ਹੈ। ਜਵਾਨੀ ਮਿਥਿਆ ਹੈ ਕਿਉਂਕਿ ਜਵਾਨੀ ਦੋ ਦਿਨ ਦੀ ਖੇਡ ਹੈ। ਦੌਲਤ ਵੀ ਮਿਥਿਆ ਹੈ ਕਿਉਂਕਿ ਇਹ ਕਿਸੇ ਕੋਲ ਸਦਾ ਨਹੀਂ ਰਹਿੰਦੀ। |
| ਮਿਥਿਆ; ਕਾਮ, ਕ੍ਰੋਧ ਬਿਕਰਾਲ ॥ | | | ੧. ਕਾਮ ਅਤੇ ਡਰਾਉਣਾ ਕ੍ਰੋਧ ਮਿਥਿਆ ਹੈ।<br>੨. ਕਾਮ ਦਾ ਰਸ ਬਿਲਕੁਲ ਮਿਥਿਆ ਹੈ ਕਿਉਂਕਿ ਜੜ ਵਸਤੂ (ਸਰੀਰ, ਮਾਸ) ਵਿਚੋਂ ਰਸ ਕਿਵੇਂ ਆ ਸਕਦਾ ਹੈ। ਕ੍ਰੋਧ ਵੀ ਮਿਥਿਆ ਹੈ ਕਿਉਂਕਿ ਆਰਜ਼ੀ ਦੁਨੀਆ ਨੂੰ ਅਤੇ ਪਦਾਰਥਾਂ ਨੂੰ ਸਚ ਮੰਨਣ ਕਰਕੇ ਅਤੇ ਹੰਕਾਰ ਵਿਚ ਮੁਬਤਲਾ (ਗ੍ਰਸਿਤ) ਹੋਣ ਕਰਕੇ ਹੀ ਕ੍ਰੋਧ ਉਪਜਦਾ ਹੈ। |
| ਮਿਥਿਆ; ਰਥ, ਹਸਤੀ, ਅਸ੍ਵ, ਬਸਤ੍ਰਾ ॥ | ਅਸ੍ਵ | | ਰਥ, ਹਾਥੀ, ਘੋੜੇ, ਅਤੇ ਕਪੜੇ ਸਭ ਮਿਥਿਆ ਹਨ (ਕਿਉਂਕਿ ਇਹ ਸਦਾ ਨਹੀਂ ਰਹਿੰਦੇ)। |
| ਮਿਥਿਆ; ਰੰਗ ਸੰਗਿ, ਮਾਇਆ ਪੇਖਿ ਹਸਤਾ ॥ | | 'ਮਾਇਆ' ਇਥੇ ਦੇਹੁਲੀ ਦੀਪਕ ਹੈ – ਮਾਇਆ ਦੇ ਰੰਗ ਸੰਗਿ ਅਤੇ ਮਾਇਆ ਪੇਖਿ ਹਸਤਾ। | ਇਹ ਵੀ ਝੂਠ ਹੈ ਜਦੋਂ ਜੀਵ ਮਾਇਆ ਦੇ ਪਿਆਰ ਸੰਗ, ਮਾਇਆਵੀ ਨਜ਼ਾਰੇ ਵੇਖ ਕੇ ਹੱਸਦਾ ਹੈ। |
| ਮਿਥਿਆ; ਧ੍ਰੋਹ, ਮੋਹ, ਅਭਿਮਾਨੁ ॥ | | | ਮਾਇਆ ਕਰਕੇ ਧੋਖਾ ਕਰਨਾ, ਮਾਇਆ ਨਾਲ ਮੋਹ ਕਰਨਾ ਅਤੇ ਮਾਇਆ ਹੋਣ ਕਰਕੇ ਹੰਕਾਰ ਕਰਨ – ਇਹ ਸਭ ਮਿਥਿਆ ਹੈ। |
| ਮਿਥਿਆ; ਆਪਸ ਊਪਰਿ ਕਰਤ ਗੁਮਾਨੁ ॥ | | | ਆਪਣੇ ਉਪਰ ਮਾਣ ਕਰਨ ਮਿਥਿਆ ਹੈ। |
| ਅਸਥਿਰੁ ਭਗਤਿ, ਸਾਧ ਕੀ ਸਰਨ ॥ | ਸ਼ਰਨ | ਇਹਨਾਂ ਉਪਰਲੀਆਂ ਪੰਕਤੀਆਂ ਵਿਚ ਆਏ 'ਮਿਥਿਆ' ਸ਼ਬਦ ਦੇ ਮੁਕਾਬਲੇ ਵਿਚ ਇਸ ਪੰਕਤੀ ਵਿਚ ਆਇਆ 'ਅਸਥਿਰ' ਸ਼ਬਦ ਸਪਸ਼ਟ ਕਰਦਾ ਹੈ ਕਿ 'ਮਿਥਿਆ' ਦਾ ਭਾਵ ਇਸ ਪਉੜੀ ਵਿਚ ਆਰਜ਼ੀ ਜਾਂ ਸਦੀਵੀ ਨਾ ਰਹਿਣਾ ਹੈ। | ਮੁਸਤਕਿਲ (ਅਸਥਿਰ) ਹੈ ਭਗਤੀ ਅਤੇ ਸਾਧ ਗੁਰੂ ਦੀ ਸ਼ਰਣ। ਭਗਤੀ ਹੁੰਦੀ ਹੈ ਸਾਧ ਗੁਰੂ ਦੀ ਸ਼ਰਣ ਵਿਚ ਪੈਣ ਨਾਲ ਹੈ। |
| ਨਾਨਕ, ਜਪਿ ਜਪਿ ਜੀਵੈ, ਹਰਿ ਕੇ ਚਰਨ ॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, (ਹੁਣ ਅਸਥਿਰ ਕਰਮ ਦਸਦੇ ਹਨ), ਹਰੀ ਦੇ ਚਰਨ ਜਪ ਜਪ ਕੇ ਜੀਣਾ ਚਾਹੀਦਾ ਹੈ।<br>੨. 'ਹਰਿ ਕੇ ਚਰਨ' ਤੋਂ ਭਾਵ ਨਾਮ ਗੁਰਮੰਤ੍ਰ ਦਾ ਜਪਣਾ ਹੈ। ਹੋਰ ਹੱਡ ਮਾਸ ਦੇ ਹਰੀ ਦੇ ਜਾਂ ਗੁਰੂ ਦੇ ਚਰਨ ਸੇਵਣ ਦਾ ਗੁਰਮਤਿ ਵਿਚ ਵਿਧਾਨ ਨਹੀਂ ਹੈ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਮਿਥਿਆ ਸ੍ਰਵਨ, ਪਰ ਨਿੰਦਾ ਸੁਨਹਿ ॥ | ਸੁਨਹਿੰ | ਇਸ ਪਉੜੀ ਵਿਚ 'ਮਿਥਿਆ' ਦਾ ਭਾਵ ਨਾਕਾਮ ਜਾਂ ਅਸਫਲ ਹੈ। ਇਸ ਪਉੜੀ ਦੀ ਅਖੀਰਲੀ ਪੰਕਤੀ ਵਿਚ ਆਏ 'ਸਫਲ' ਪਦ ਨਾਲ ਸਪਸ਼ਟ ਹੈ ਕਿ ਇਥੇ 'ਮਿਥਿਆ' ਦਾ ਭਾਵ ਅਸਫਲ ਹੈ। ਪਿਛਲੀ ਪਉੜੀ ਵਿਚ 'ਮਿਥਿਆ' ਦਾ ਮਤਲਬ ਸੀ ਆਰਜ਼ੀ, ਝੂਠ। | ਉਹ ਕੰਨ ਅਸਫਲ ਹਨ ਜੋ ਪਰਾਈ ਨਿੰਦਾ ਸੁਣਦੇ ਹਨ। |
| ਮਿਥਿਆ ਹਸਤ, ਪਰ ਦਰਬ ਕਉ ਹਿਰਹਿ ॥ | ਹਿਰਹਿੰ | | ਉਹ ਹੱਥ ਅਸਫਲ ਹਨ ਜੋ ਪਰਾਇਆ ਧੰਨ ਚੋਰੀ ਕਰਦੇ ਹਨ। |
| ਮਿਥਿਆ ਨੇਤ੍ਰ, ਪੇਖਤ ਪਰ ਤ੍ਰਿਅ ਰੂਪਾਦ ॥ | | | ਉਹ ਨੈਨ (ਅੱਖਾਂ) ਅਸਫਲ ਹਨ ਜੋ ਪਰਾਈ ਇਸਤ੍ਰੀ ਦਾ ਰੂਪ ਦੇਖਦੇ ਹਨ। |
| ਮਿਥਿਆ ਰਸਨਾ, ਭੋਜਨ ਅਨ ਸ੍ਵਾਦ ॥ | | | ਉਹ ਜੀਭ ਅਸਫਲ ਹੈ ਜੋ ਹੋਰ (ਨਾਮ ਤੋਂ ਬਿਨਾ) ਭੋਜਨ ਦੇ ਸਵਾਦਾਂ ਵਿਚ ਮੁਬਤਲਾ ਹੈ। |
| ਮਿਥਿਆ ਚਰਨ, ਪਰ ਬਿਕਾਰ ਕਉ ਧਾਵਹਿ ॥ | ਧਾਵਹਿੰ | | ਉਹ ਪੈਰ ਅਸਫਲ ਹਨ ਜੋ ਪਰ ਬਿਕਾਰ ਕਰਨ ਨੂੰ ਚਲਦੇ ਹਨ। |
| ਮਿਥਿਆ ਮਨ, ਪਰ ਲੋਭ ਲੁਭਾਵਹਿ ॥ | ਲੁਭਾਵਹਿੰ | | ਉਹ ਮਨ ਅਸਫਲ ਹਨ ਜੋ ਲੋਭ ਨਾਲ ਲੁਭਾਏ ਜਾਂਦੇ ਹਨ। |
| ਮਿਥਿਆ ਤਨ, ਨਹੀ ਪਰਉਪਕਾਰਾ ॥ | ਨਹੀਂ | | ਉਹ ਸਰੀਰ ਅਸਫਲ ਹੈ ਜੋ ਪਰੋਪਕਾਰ (ਸੇਵਾ) ਨਹੀਂ ਕਰਦਾ; |
| ਮਿਥਿਆ; ਬਾਸੁ ਲੇਤ ਬਿਕਾਰਾ ॥ | | | ਉਹ ਨੱਕ ਅਸਫਲ ਹੈ ਜੋ ਬਿਕਾਰਾਂ ਦੀ ਵਾਸ਼ਨਾ ਲੈਂਦਾ ਹੈ। |
| ਬਿਨੁ ਬੂਝੇ, ਮਿਥਿਆ ਸਭ ਭਏ ॥ | | | ਗੁਰਮਤਿ ਬੁਝਣ ਤੋਂ ਬਿਨਾ, ਸਭ ਕੁਝ ਹੀ ਅਸਫਲ ਹੈ। |
| ਸਫਲ ਦੇਹ, ਨਾਨਕ, ਹਰਿ ਹਰਿ ਨਾਮ ਲਏ ॥੫॥ | | 'ਹਰਿ ਹਰਿ ਨਾਮ' = ਨਾਮ ਹੀ ਨਾਮ। | ਗੁਰੂ ਸਾਹਿਬ ਫੁਰਮਾਉਂਦੇ ਹਨ, ਇਹ ਦੇਹ (ਸਣੇ ਇਸਦੇ ਅੰਗਾਂ ਦੇ) ਤਾਂ ਸਫਲ ਹੈ ਜੇਕਰ ਨਾਮ ਹੀ ਨਾਮ ਜਪੇ। |
| ਬਿਰਥੀ, ਸਾਕਤ ਕੀ ਆਰਜਾ ॥ | | ਬਿਰਥਾ = ਅਸਫਲ, ਨਿਸ਼ਫਲ। | ਸਾਕਤ (ਬੁਰੇ ਪੁਰਖ) ਦੀ ਸਾਰੀ ਜ਼ਿੰਦਗੀ ਬਿਰਥੀ (ਅਸਫਲ) ਹੈ। |
| ਸਾਚ ਬਿਨਾ, ਕਹ ਹੋਵਤ ਸੂਚਾ ॥ | | | ਸਚ ਤੋਂ ਬਿਨਾ ਸੁਚਾ ਕਿਵੇਂ ਹੋ ਸਕਦਾ ਹੈ (ਜੀਵ)। |
| ਬਿਰਥਾ, ਨਾਮ ਬਿਨਾ, ਤਨੁ ਅੰਧ ॥ | | ਬਿਰਥਾ = ਅਸਫਲ, ਨਿਸ਼ਫਲ। | ਇਹ ਅੰਨਾ ਸਰੀਰ ਨਾਮ ਤੋਂ ਬਿਨਾ ਬਿਰਥਾ ਹੈ। |
| ਮੁਖਿ ਆਵਤ ਤਾ ਕੈ, ਦੁਰਗੰਧ ॥ | | ਦੁਰਗੰਧ = ਬਦਬੂ | ਐਸੇ ਸਰੀਰ ਦੇ ਮੂੰਹ ਵਿਚੋਂ ਬਦਬੂ ਆਉਂਦੀ ਹੈ। |
| ਬਿਨੁ ਸਿਮਰਨ, ਦਿਨੁ ਰੈਨਿ ਬ੍ਰਿਥਾ ਬਿਹਾਇ ॥ | | ਬਿਰਥਾ = ਅਸਫਲ, ਨਿਸ਼ਫਲ। | ਸਿਮਰਨ ਤੋਂ ਬਿਨਾ, ਦਿਨ ਰਾਤ ਸਭ ਬਿਰਥੇ ਹੀ ਗੁਜ਼ਰ ਜਾਂਦੇ ਹਨ; |
| ਮੇਘ ਬਿਨਾ ਜਿਉ, ਖੇਤੀ ਜਾਇ ॥ | ਜਿਉਂ | | ੧. ਠੀਕ ਉਸੇ ਤਰ੍ਹਾਂ ਹੀ ਜਿਵੇਂ ਮੀਂਹ ਤੋਂ ਬਿਨਾ ਖੇਤੀ ਖਰਾਬ ਹੋ ਜਾਂਦੀ ਹੈ।<br>੨. ਇਸ ਦੁਪੰਕਤੀ ਤੋਂ ਪਤਾ ਲਗਦਾ ਹੈ ਕਿ ਜ਼ਿੰਦਗੀ ਵਿਚ ਸਿਮਰਨ ਦਾ ਇੰਨਾ ਮਹੱਤਵ ਹੈ, ਜਿੰਨਾ ਖੇਤੀ ਲਈ ਪਾਣੀ ਦਾ ਹੈ। |
| ਗੋਬਿਦ ਭਜਨ ਬਿਨੁ, ਬ੍ਰਿਥੇ ਸਭ ਕਾਮ ॥ | | | ਗੋਬਿੰਦ ਦੇ ਭਜਨ ਤੋਂ ਬਿਨਾ ਸਭ ਕੰਮ ਬੇਕਾਰ ਹਨ; |
| ਜਿਉ, ਕਿਰਪਨ ਕੇ, ਨਿਰਾਰਥ ਦਾਮ ॥ | ਜਿਉਂ | | ੧. ਜਿਵੇਂ ਕੰਜੂਸ ਆਦਮੀ ਦੇ ਪੈਸੇ (ਦਾਮ) ਬੇਕਾਰ ਹੁੰਦੇ ਹਨ ਭਾਵ ਕਿਸੇ ਦੇ ਕੰਮ ਨਹੀਂ ਆਉਦੇ।<br>੨. ਇਸ ਪੰਕਤੀ ਤੋਂ ਸਿਮਰਨ ਦੀ ਮਹੱਤਵਤਾ ਤੋਂ ਇਲਾਵਾ ਇਹ ਹੁਕਮ ਵੀ ਮਿਲਦਾ ਹੈ ਕਿ ਇਨਸਾਨ ਨੂੰ ਕੰਜੂਸ ਨਹੀਂ ਹੋਣਾ ਚਾਹੀਦਾ। ਕੰਜੂਸ ਉਹ ਮਨੁੱਖ ਹੁੰਦਾ ਹੈ ਜੋ ਮਾਇਆ ਨੂੰ ਪਿਆਰ ਕਰਦਾ ਹੋਵੇ। |
| ਧੰਨਿ ਧੰਨਿ ਤੇ ਜਨ, ਜਿਹ ਘਟਿ, ਬਸਿਓ ਹਰਿ ਨਾਉ ॥ | ਨਾਂਉਂ | | ਉਹ ਜਨ, ਧੰਨ ਹਨ, ਧੰਨ ਹਨ, ਜਿਹਨਾਂ ਦੇ ਮਨ ਵਿਚ ਹਰੀ ਦਾ ਨਾਮ ਵੱਸ ਗਿਆ ਹੈ। |
| ਨਾਨਕ, ਤਾ ਕੈ ਬਲਿ ਬਲਿ ਜਾਉ ॥੬॥ | ਜਾਉਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਮੈਂ ਉਹਨਾਂ ਤੋਂ ਬਲਿ ਬਲਿ ਜਾਂਦਾ ਹਾਂ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਰਹਤ ਅਵਰ, ਕਛੁ ਅਵਰ ਕਮਾਵਤ ॥ | | | ਲੋਕਾਂ ਨੂੰ ਦਿਖਾਵੇ ਵਾਲੀ ਰਹਿਤ ਹੋਰ ਹੈ ਪਰ ਅਸਲ ਵਿਚ ਕਮਾਉਂਦਾ ਕੁਝ ਹੋਰ ਰਹਿਤ ਹੈ ਭਾਵ ਦਿਖਾਵੇ ਵਿਚ ਅਤੇ ਅਮਲ ਵਿਚ ਫਰਕ ਹੈ। ਉਪਰੋਂ ਧਾਰਮਿਕ ਹੈ ਪਰ ਅਮਲ ਵਿਚ ਧਰਮ ਦਾ ਪਾਲਣ ਨਹੀਂ ਕਰਦਾ। |
| ਮਨਿ ਨਹੀ ਪ੍ਰੀਤਿ, ਮੁਖਹੁ ਗੰਢ ਲਾਵਤ ॥ | ਨਹੀਂ, ਮੁਖਹੁੰ | | ਮਨੋਂ ਪਿਆਰ ਨਹੀਂ (ਰੱਬ ਨਾਲ) ਪਰ ਬਜ਼ਾਹਿਰ (ਮੂਹੋਂ), ਰੱਬ ਨਾਲ ਪਿਆਰ ਦੀ ਗੰਢ ਲਾਉਂਦਾ ਹੈ। |
| ਜਾਨਨਹਾਰ ਪ੍ਰਭੁ ਪਰਬੀਨ ॥ | | ਪਰਬੀਨ = ਬਹੁਤ ਕੁਸ਼ਲ, ਟਰੇਂਡ, ਮੁਹਾਰਤ ਰੱਖਣਵਾਲਾ। | (ਪਰ) ਪ੍ਰਭੂ ਬਹੁਤ ਕੁਸ਼ਲ ਜਾਨਣਹਾਰ ਹੈ। |
| ਬਾਹਰਿ ਭੇਖ, ਨ ਕਾਹੂ ਭੀਨ ॥ | ਕਾਹੂੰ | | ਉਹ ਕੇਵਲ ਬਾਹਰਲੇ ਭੇਖ ਤੇ ਨਹੀਂ ਰੀਝਦਾ। |
| ਅਵਰ ਉਪਦੇਸੈ, ਆਪਿ ਨ ਕਰੈ ॥ | ਉਪਦੇਸ਼ੈ | | ਜੋ ਹੋਰਨਾਂ ਨੂੰ ਉਪਦੇਸ਼ੇ ਪਰ ਆਪ ਉਹ ਉਪਦੇਸ਼ ਵਾਲੇ ਕਰਮ ਨਾ ਕਰੇ; |
| ਆਵਤ ਜਾਵਤ, ਜਨਮੈ ਮਰੈ ॥ | | | ਉਹ ਆਉਂਦਾ ਜਾਂਦਾ ਭਾਵ ਜੰਮਦਾ ਮਰਦਾ ਰਹਿੰਦਾ ਹੈ। |
| ਜਿਸ ਕੈ ਅੰਤਰਿ, ਬਸੈ ਨਿਰੰਕਾਰੁ ॥ | | | ਜਿਸ ਦੇ ਅੰਦਰ ਨਿਰੰਕਾਰ ਵਸਦਾ ਹੈ; |
| ਤਿਸ ਕੀ ਸੀਖ, ਤਰੈ ਸੰਸਾਰੁ ॥ | | | ਉਸ ਦੀ ਸਿਖਿਆ ਨਾਲ ਸੰਸਾਰ ਤਰਦਾ ਹੈ। |
| ਜੋ ਤੁਮ ਭਾਨੇ, ਤਿਨ ਪ੍ਰਭੁ ਜਾਤਾ ॥ | | ਇਥੇ 'ਪ੍ਰਭੁ' ਸੰਬੋਧਨ ਕਾਰਕ ਵਾਲਾ ਨਾਂਵ ਨਹੀਂ ਹੈ ਕਿਉਂਕਿ ਕਿ ਇਸ ਦੇ ਅਖੀਰ ਵਿਚ ਔਂਕੜ ਲਗਿਆ ਹੋਇਆ ਹੈ। ਸੋ ਇਹ ਸ਼ਬਦ ਕਰਮ ਕਾਰਕ ਇਕ ਵਚਨ ਨਾਂਵ ਹੈ। | ਜੋ ਤੈਨੂੰ ਚੰਗੇ ਲਗਦੇ ਹਨ, ਉਹਨਾਂ ਨੇ ਤੈਨੂੰ ਪ੍ਰਭੂ (ਸੁਆਮੀ) ਕਰਕੇ ਜਾਣਿਆ ਹੈ। |
| ਨਾਨਕ, ਉਨ ਜਨ ਚਰਨ ਪਰਾਤਾ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਮੈਂ ਉਹਨਾਂ ਜਨਾਂ ਦੇ ਚਰਨ ਦਾ ਪ੍ਰੀਤਵਾਨ ਹਾਂ। |
| ਕਰਉ ਬੇਨਤੀ, ਪਾਰਬ੍ਰਹਮੁ ਸਭੁ ਜਾਨੈ ॥ | ਕਰਉਂ | ਕਰਉ = ਉਤਮ ਪੁਰਖ, ਇਕ ਵਚਨ ਕਿਰਿਆ - ਮੈਂ ਕਰਦਾ ਹਾਂ। | ਮੈਂ ਬੇਨਤੀ ਕਰਦਾ ਹਾਂ, ਪਰ ਵਾਹਿਗੁਰੂ ਸਭ ਜਾਣਦਾ ਹੈ। |
| ਅਪਨਾ ਕੀਆ, ਆਪਹਿ ਮਾਨੈ ॥ | | | ਆਪਣਾ ਕੀਤਾ ਹੋਇਆ ਭਾਵ ਆਪਣੇ ਪੈਦਾ ਕੀਤੇ ਨੂੰ ਆਪੇ ਹੀ ਮਾਣ ਦਿੰਦਾ ਹੈ। |
| ਆਪਹਿ ਆਪ, ਆਪਿ ਕਰਤ ਨਿਬੇਰਾ ॥ | | | ਉਹ ਆਪੇ ਆਪ ਹੈ ਭਾਵ ਉਸ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ; ਉਹ ਆਪੇ ਹੀ ਇਨਸਾਫ ਕਰਦਾ ਹੈ। |
| ਕਿਸੈ ਦੂਰਿ ਜਨਾਵਤ, ਕਿਸੈ ਬੁਝਾਵਤ ਨੇਰਾ ॥ | | | ਕਿਸੇ ਨੂੰ, ਆਪਣੇ ਬਾਰੇ, ਦੂਰ ਜਣਾ ਦਿੰਦਾ ਹੈ ਅਤੇ ਕਿਸੇ ਨੂੰ ਨੇੜੇ ਹੀ ਬੁਝਾ ਦਿੰਦਾ ਹੈ। |
| ਉਪਾਵ ਸਿਆਨਪ ਸਗਲ ਤੇ ਰਹਤ ॥ | | ਇਸ ਪੰਕਤੀ ਵਿਚ 'ਸਿਆਨਪ' ਤੇ ਬਿਸ਼ਰਾਮ ਲਾਉਣਾ ਠੀਕ ਨਹੀਂ ਹੈ ਕਿਉਂਕਿ 'ਸਗਲ' ਸ਼ਬਦ, 'ਸਿਆਨਪ' ਅਤੇ 'ਉਪਾਵ' ਬਹੁਵਚਨ ਨਾਂਵਾਂ ਦਾ ਦਾ ਸਾਂਝਾ ਵਿਸ਼ੇਸ਼ਣ ਹੈ। ਪੰਕਤੀ ਦਾ ਅਨਵੈ ਹੈ - ਸਗਲ ਉਪਾਵ ਸਿਆਨਪ ਤੇ ਰਹਤ। | ਸਭ ਉਪਾਵਾਂ ਅਤੇ ਚਤੁਰਾਈਆਂ ਤੋਂ ਰਹਿਤ ਹੈ ਭਾਵ ਪਰੇ ਹੈ। ਦੂਸਰੇ ਸ਼ਬਦਾਂ ਵਿਚ, ਰੱਬ ਸਿਆਣਪਾਂ ਅਤੇ ਚਤੁਰਾਈਆਂ ਨਾਲ ਪ੍ਰਾਪਤ ਨਹੀਂ ਹੁੰਦਾ। |
| ਸਭੁ ਕਛੁ ਜਾਨੈ, ਆਤਮ ਕੀ ਰਹਤ ॥ | | | (ਕਿਉਂਕਿ ਉਹ) ਅੰਦਰ ਦੀ ਅਵਸਥਾ (ਰਹਿਤ) ਬਾਰੇ ਸਭ ਕੁਝ ਜਾਣਦਾ ਹੈ। |
| ਜਿਸੁ ਭਾਵੈ, ਤਿਸੁ ਲਏ ਲੜਿ ਲਾਇ ॥ | | | ਜਿਸ ਨੂੰ ਉਹ ਚਾਹੇ, ਉਸ ਨੂੰ ਆਪਣੇ ਲੜ ਲਾ ਲੈਂਦਾ ਹੈ। |
| ਥਾਨ ਥਨੰਤਰਿ, ਰਹਿਆ ਸਮਾਇ ॥ | | | ਹਰ ਥਾਂ ਤੇ ਰਮਿਆ ਹੋਇਆ ਹੈ। |
| ਸੋ ਸੇਵਕੁ, ਜਿਸੁ ਕਿਰਪਾ ਕਰੀ ॥ | | | ਓਹੀ ਉਸਦਾ ਸੇਵਕ ਹੈ ਜਿਸ ਉਪਰ ਉਹ ਕਿਰਪਾ ਕਰੇ। |
| ਨਿਮਖ ਨਿਮਖ ਜਪਿ, ਨਾਨਕ, ਹਰੀ ॥੮॥੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਹਰੀ ਨੂੰ ਪਲ ਪਲ ਜਪ। |
| ਸਲੋਕੁ ॥ | | ਗੁਰਸਿਖ, ਪਰਸ਼ਾਦਾ ਪਾਣੀ ਛਕਣ ਤੋਂ ਪਹਿਲਾਂ ਅਮੂਮਨ ਇਸ ਸਲੋਕ ਦਾ ਪਾਠ ਧਿਆਨਪੂਰਵਕ ਕਰਦੇ ਹਨ। | |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਕਾਮ ਕ੍ਰੋਧ ਅਰੁ ਲੋਭ ਮੋਹ, ਬਿਨਸਿ ਜਾਇ ਅਹੰਮੇਵ ॥ | ਬਿਨਸ਼ਿ | | ਕਾਮ, ਕ੍ਰੋਧ, ਲੋਭ ਮੋਹ ਖਤਮ ਹੋ ਜਾਣ) ਅਤੇ ਹੰਕਾਰ ਖਤਮ ਹੋ ਜਾਵੇ। |
| ਨਾਨਕ, ਪ੍ਰਭ ਸਰਣਾਗਤੀ, ਕਰਿ ਪ੍ਰਸਾਦੁ ਗੁਰਦੇਵ ॥੧॥ | ਸ਼ਰਣਾਗਤੀ | ੧. 'ਪ੍ਰਸਾਦੁ' ਦਾ ਉਚਾਰਨ 'ਪ੍ਰਸ਼ਾਦੁ' ਕਰਨਾ ਠੀਕ ਨਹੀਂ ਹੈ।<br>੨. 'ਪ੍ਰਸਾਦੁ' ਅਤੇ 'ਪ੍ਰਸਾਦਿ' ਦਾ ਫਰਕ ਨੋਟ ਕਰੋ ਜੀ। 'ਪ੍ਰਸਾਦੁ' ਦਾ ਅਰਥ ਹੈ 'ਕਿਰਪਾ' ਜਦਕਿ 'ਪ੍ਰਸਾਦਿ' ਦਾ ਅਰਥ ਹੈ 'ਕਿਰਪਾ ਦੁਆਰਾ' ਜਾਂ 'ਕਿਰਪਾ ਨਾਲ'। 'ਪ੍ਰਸਾਦੁ' ਇਸ ਪੰਕਤੀ ਵਿਚ ਇਕ ਵਚਨ, ਕਰਮ ਕਾਰਕ ਨਾਂਵ ਹੈ ਜਦਕਿ 'ਪ੍ਰਸਾਦਿ' ਇਸ ਸਾਰੀ ਅਸ਼ਟਪਦੀ ਵਿਚ, ਇਕ ਵਚਨ, ਕਰਣ ਕਾਰਕ ਨਾਂਵ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਮੈਂ ਪ੍ਰਭ ਦੀ ਸਰਣ ਵਿਚ ਹਾਂ, ਕਿਰਪਾ ਕਰ, ਹੇ ਗੁਰਦੇਵ। |
| ਅਸਟਪਦੀ ॥ | ਅਸ਼ਟਪਦੀ | ੧. ਇਸ ਅਸ਼ਟਪਦੀ ਵਿਚ 'ਪ੍ਰਸਾਦਿ' ਸ਼ਬਦ ਦਾ ਉਚਾਰਨ 'ਪ੍ਰਸ਼ਾਦਿ' ਕਰਨ ਦਰੁਸਤ ਨਹੀਂ ਹੈ।<br>੨. 'ਪ੍ਰਸਾਦਿ' ਸ਼ਬਦ ਇਕ ਵਚਨ, ਕਰਣ-ਕਾਰਕ ਨਾਂਵ ਹੈ; ਇਸੇ ਕਰਕੇ ਇਸ ਦੇ ਅਖੀਰ ਵਿਚ ਸਿਹਾਰੀ ਲਗੀ ਹੋਈ ਹੈ। | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਜਿਹ ਪ੍ਰਸਾਦਿ, ਛਤੀਹ ਅੰਮ੍ਰਿਤ ਖਾਹਿ ॥ | ਖਾਹਿੰ | 'ਛਤੀਹ ਅੰਮ੍ਰਿਤ' ਦਾ ਮਤਲਬ ਕੁਝ ਖ਼ਾਸ ਭੋਜਨਾਂ ਦਾ ਨਹੀਂ ਹੈ ਬਲਕਿ ਸਰਬ ਪ੍ਰਕਾਰੀ ਸਵਾਦਿਸ਼ਟ ਭੋਜਨਾਂ ਦਾ ਹੈ। | ਜਿਸ ਦੀ ਕਿਰਪਾ ਨਾਲ, ਤੂੰ ੩੬ ਤਰਾਂ ਦੇ ਰਸਦਾਇਕ ਭੋਜਨ ਖਾਂਦਾ ਹੈਂ; |
| ਤਿਸੁ ਠਾਕੁਰ ਕਉ, ਰਖੁ ਮਨ ਮਾਹਿ ॥ | ਮਾਹਿੰ | ਨੋਟ ਕਰੋ 'ਠਾਕੁਰ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਉਸ ਸਾਹਿਬ ਨੂੰ ਸਦਾ ਮਨ ਵਿਚ ਰੱਖ ਭਾਵ ਉਸਦਾ ਸਦਾ ਨਾਮ ਜਪ। |
| ਜਿਹ ਪ੍ਰਸਾਦਿ, ਸੁਗੰਧਤ ਤਨਿ ਲਾਵਹਿ ॥ | ਲਾਵਹਿੰ | ਇਸ ਪੰਕਤੀ ਵਿਚ ਸੁਗੰਧਤ ਲਾਉਣ ਦਾ ਮਤਲਬ ਇਹ ਨਹੀਂ ਕਿ ਗੁਰਸਿਖ ਲਈ ਅਜਕਲ ਦੀਆਂ ਬਾਜ਼ਾਰੀ ਪਰਫਿਊਮਾਂ ਜਾਂ ਕਲੋਨ ਲਾਉਣ ਦੀ ਖੁਲ ਹੈ। ਇਥੇ ਸੁਗੰਧਤ ਦਾ ਮਤਲਬ ਹੈ ਅਜਿਹੇ ਪਦਾਰਥ ਲਾਉਣੇ ਜਿਨਾਂ ਦੇ ਲਾਉਣ ਨਾਲ ਸਰੀਰ ਤੋਂ ਪਸੀਨੇ ਆਦਿ ਦਾ ਮੁਸ਼ਕ ਨਾ ਆਵੇ। ਮੂਲ ਭਾਵ ਹੈ ਸਰੀਰ ਨੂੰ ਸਾਫ ਰਖਣ ਦਾ। | ਜਿਸ ਦੀ ਕਿਰਪਾ ਨਾਲ, ਤੂੰ ਦੇਹੀ ਨੂੰ ਸਾਫ ਸੁਥਰੀ ਰੱਖਣ ਲਈ ਸੁਗੰਧਤ ਲਾਉਂਦਾ ਹੈਂ; |
| ਤਿਸ ਕਉ ਸਿਮਰਤ, ਪਰਮ ਗਤਿ ਪਾਵਹਿ ॥ | ਪਾਵਹਿੰ | | ਉਸ ਨੂੰ ਸਿਮਰ ਕੇ ਤੂੰ ਪਰਮਗਤੀ ਪਾਵੇਂਗਾ। |
| ਜਿਹ ਪ੍ਰਸਾਦਿ, ਬਸਹਿ ਸੁਖ ਮੰਦਰਿ ॥ | ਬਸਹਿੰ | | ਜਿਸ ਦੀ ਕਿਰਪਾ ਨਾਲ, ਤੂੰ ਸੋਹਣੇ ਮਕਾਨ ਵਿਚ ਸੁਖਾਂ ਸਹਿਤ ਵੱਸਦਾ ਹੈਂ; |
| ਤਿਸਹਿ ਧਿਆਇ ਸਦਾ, ਮਨ ਅੰਦਰਿ ॥ | | 'ਤਿਸਹਿ' ਦਾ ਉਚਾਰਨ 'ਤਿਸਹਿੰ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ'' ਜਾਂ 'ਤਿਸ ਨੂੰ'। | ਉਸ ਪਰਮੇਸ਼ਰ ਨੂੰ ਸਦਾ ਮਨ ਵਿਚ ਧਿਆ ਭਾਵ ਸਿਮਰ। |
| ਜਿਹ ਪ੍ਰਸਾਦਿ, ਗ੍ਰਿਹ ਸੰਗਿ, ਸੁਖ ਬਸਨਾ ॥ | | | ਜਿਸ ਦੀ ਕਿਰਪਾ ਨਾਲ ਤੂੰ ਪਰਿਵਾਰ ਨਾਲ ਸੁਖਾਂ ਨਾਲ ਵੱਸਦਾ ਹੈਂ; |
| ਆਠ ਪਹਰ, ਸਿਮਰਹੁ ਤਿਸੁ ਰਸਨਾ ॥ | | | ਉਸ ਪਰਮਾਤਮਾ ਨੂੰ ਅੱਠ ਪਹਿਰ (ਸਾਰਾ ਦਿਨ) ਜੀਭ ਨਾਲ ਸਿਮਰ।<br>੨. ਇਸ ਪੰਕਤੀ ਤੋਂ ਸਿਧ ਹੁੰਦਾ ਹੈ ਕਿ ਰਸਨਾ ਨਾਲ, ਸਾਰਾ ਦਿਨ ਜਪਦੇ ਰਹਿਣਾ ਪਰਮ ਗੁਰਮਤਿ ਹੈ। ਚਾਹੇ ਬਜ਼ਾਹਿਰ ਤੌਰ ਤੇ ਉਚੀ ਨਾਮ ਜਪਿਆ ਜਾਵੇ ਚਾਹੇ ਬੁਲਾਂ ਵਿਚ ਤੇ ਚਾਹੇ ਮਨ ਵਿਚ, ਨਾਮ ਗੁਰਮੰਤ੍ਰ ਚੌਅਖਰੇ ਦਾ 'ਰ' ਅਖਰ ਜੀਭ ਨਾਲ ਰਗੜਣਾ ਹਰ ਹਾਲਤ ਵਿਚ, ਬਹੁਤ ਗੁਣਕਾਰੀ ਅਤੇ ਰਸਦਾਇਕ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਜਿਹ ਪ੍ਰਸਾਦਿ, ਰੰਗ ਰਸ ਭੋਗ ॥ | | | ਜਿਸ ਦੀ ਕਿਰਪਾ ਨਾਲ ਤੂੰ (ਗੁਰਮਤਿ ਵਿਚ ਪ੍ਰਵਾਨ ਹੋਏ) ਸੁਆਦ ਭੋਗਦਾ ਹੈਂ; |
| ਨਾਨਕ, ਸਦਾ ਧਿਆਈਐ, ਧਿਆਵਨਜੋਗ ॥੧॥ | | ਧਿਆਵਨਜੋਗ = ਧਿਆਉਣ ਦੇ ਕਾਬਿਲ (ਕੇਵਲ ਪਰਾਤਮਾ ਹੀ ਹੈ)। | ਗੁਰੂ ਸਾਹਿਬ ਫੁਰਮਾਉਂਦੇ ਹਨ, ਅਜਿਹੇ ਧਿਆਵਨਜੋਗ ਪਰਮਾਤਮਾ ਨੂੰ ਸਦਾ ਧਿਆਉਣਾ ਚਾਹੀਦਾ ਹੈ। |
| ਜਿਹ ਪ੍ਰਸਾਦਿ, ਪਾਟ ਪਟੰਬਰ ਹਢਾਵਹਿ ॥ | ਹੰਢਾਵਹਿੰ | ਇਥ ਸ਼ਬਦ 'ਪਾਟ ਪਟੰਬਰ' ਤੋਂ ਇਹ ਮਤਲਬ ਨਹੀਂ ਕਢਨਾ ਚਾਹੀਦਾ ਕਿ ਨਿਸੰਗ ਹੋ ਕੇ ਫੈਸ਼ਨਪ੍ਰਸਤੀ ਵਾਲੇ ਭੜਕੀਲੇ ਕਪੜੇ ਪਹਿਣ ਲਓ। ਇਸ ਪੰਕਤੀ ਵਿਚ ਗੁਰਾਂ ਦਾ ਭਾਵ ਇਹ ਹੈ ਕਿ 'ਜਿਸ ਦੀ ਕਿਰਪਾ ਨਾਲ ਤੂੰ ਅਛੇ ਕਪੜੇ ਪਹਿਣਦਾ ਹੈਂ'। ਜੇਕਰ ਇਹ ਅਰਥ ਕਢੀਏ ਕਿ ਫੈਸ਼ਨਪ੍ਰਸਤੀ ਵਾਲੇ ਕਪੜੇ ਪਹਿਣ ਲੈਣਾ ਗੁਰਮਤਿ ਅਨੁਸਾਰ ਠੀਕ ਹੈ ਤਾਂ ਅਜਿਹੀਆਂ ਪੰਕਤੀਆਂ ਦਾ ਵਿਰੋਧ ਹੁੰਦਾ ਹੈ - ਕਨਿਕ ਕਨਿਕ ਪਹਿਰੇ ਬਹੁ ਕੰਗਨਾ ਕਾਪਰੁ ਭਾਂਤਿ ਬਨਾਵੈਗੋ ॥ ਨਾਮ ਬਿਨਾ ਸਭਿ ਫੀਕ ਫਿਕਾਨੇ ਜਨਮਿ ਮਰੈ ਫਿਰਿ ਆਵੈਗੋ ॥੫॥ ਇਸ ਪੰਕਤੀ ਵਿਚ ਹਜ਼ੂਰ ਵਲੋਂ, ਸੋਨਾ, ਗਹਿਣੇ ਅਤੇ ਫੈਸ਼ਨਪ੍ਰਸਤੀ ਵਾਲੇ ਕਪੜੇ ਪਾਉਣ ਵਾਲਿਆਂ ਨੂੰ ਆਵਾਗਉਣ ਦੇ ਅਧਿਕਾਰੀ ਦਸਿਆ ਗਿਆ ਹੈ। | ਜਿਸ ਦੀ ਕਿਰਪਾ ਨਾਲ, ਰੇਸ਼ਮ ਦੇ ਕਪੜੇ ਹੰਢਾਉਂਦਾ ਹੈਂ ਭਾਵ ਵਰਤਦਾ ਹੈਂ। |
| ਤਿਸਹਿ ਤਿਆਗਿ, ਕਤ ਅਵਰ ਲੁਭਾਵਹਿ ॥ | ਲੁਭਾਵਹਿੰ | 'ਤਿਸਹਿ' ਦਾ ਉਚਾਰਨ 'ਤਿਸਹਿੰ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ" ਜਾਂ 'ਤਿਸ ਨੂੰ'। | ਉਸ ਨੂੰ ਛੱਡ ਕੇ ਕਿਉਂ ਹੋਰ ਵਲ ਲੁਭਾਇਮਾਨ ਹੁੰਦਾ ਹੈਂ? ਭਾਵ, ਪਰਮਾਤਮਾ ਨੂੰ ਛਡ ਕੇ ਹੋਰ ਪਾਸੇ, ਲੁਭਾਇਮਾਨ ਨਾ ਹੋ। |
| ਜਿਹ ਪ੍ਰਸਾਦਿ, ਸੁਖਿ ਸੇਜ ਸੋਈਜੈ ॥ | | 'ਸੁਖਿ' ਇਥੇ ਸੇਜ (ਇਸਤ੍ਰੀ ਲਿੰਗ ਨਾਂਵ) ਦਾ ਵਿਸ਼ੇਸ਼ਣ ਹੈ ਅਤੇ ਇਸੇ ਕਰਕੇ ਇਸ ਦੇ ਅਖੀਰ ਵਿਚ ਸਿਹਾਰੀ ਲਗੀ ਹੋਈ ਹੈ। | ਜਿਸ ਦੀ ਕਿਰਪਾ ਨਾਲ, ਸੁਖਦਾਇਕ ਸੇਜ ਤੇ ਸੌਂਈਦਾ ਹੈ; |
| ਮਨ, ਆਠ ਪਹਰ, ਤਾ ਕਾ ਜਸੁ ਗਾਵੀਜੈ ॥ | | ਜੱਸ ਗਾਉਣ ਦਾ, ਗੁਰਮਤਿ ਵਿਚ ਅਰਥ ਹੈ, ਗੁਰਬਾਣੀ ਰਾਹੀਂ ਕੀਰਤਨ ਕਰਕੇ, ਪਰਮਾਤਮਾ ਦਾ ਜੱਸ ਗਾਇਣ ਕਰਨਾ। ਗੁਰਬਾਣੀ ਤੋਂ ਛੁੱਟ, ਆਪਣੀ ਨਿਜ ਮਤਿ ਦੀਆਂ ਕਵਿਤਾਵਾਂ ਦਾ ਪੜਣਾ ਗਾਉਣਾ ਹਰਗਿਜ਼ ਗੁਰਮਤਿ ਕੀਰਤਨ ਵਿਚ ਸ਼ਾਮਿਲ ਨਹੀਂ ਹੈ। | ਹੇ ਮਨਾ, ਅਠ ਪਹਿਰ (ਸਾਰਾ ਦਿਨ) ਉਸ ਦਾ ਜੱਸ ਗਾਉਣਾ ਚਾਹੀਦਾ ਹੈ। |
| ਜਿਹ ਪ੍ਰਸਾਦਿ, ਤੁਝੁ ਸਭੁ ਕੋਊ ਮਾਨੈ ॥ | | | ਜਿਸ ਦੀ ਕਿਰਪਾ ਨਾਲ, ਹਰ ਕੋਈ ਤੈਨੂੰ ਮਾਣ ਦਿੰਦਾ ਹੈ ਭਾਵ ਤੇਰੀ ਇਜ਼ਤ ਕਰਦਾ ਹੈ; |
| ਮੁਖਿ, ਤਾ ਕੋ ਜਸੁ, ਰਸਨ ਬਖਾਨੈ ॥ | | ਇਥੇ ਮੂੰਹੋਂ ਜ਼ੁਬਾਨ ਨਾਲ ਜਸ ਬਖਾਨੈ ਦਾ ਮਤਲਬ ਹੈ ਗੁਰਬਾਣੀ ਦਾ ਪਾਠ ਬੋਲ ਕੇ ਕਰਨਾ। | ਮੂੰਹ ਅਤੇ ਜ਼ੁਬਾਨ ਨਾਲ ਉਸ ਦਾ ਜੱਸ ਵਰਨਣ ਕਰ। |
| ਜਿਹ ਪ੍ਰਸਾਦਿ, ਤੇਰੋ ਰਹਤਾ ਧਰਮੁ ॥ | | | ਜਿਸ ਦੀ ਕਿਰਪਾ ਨਾਲ, ਤੇਰਾ ਧਰਮ ਕਾਇਮ ਰਹਿੰਦਾ ਹੈ |
| ਮਨ, ਸਦਾ ਧਿਆਇ, ਕੇਵਲ ਪਾਰਬ੍ਰਹਮੁ ॥ | | | ਹੇ ਮਨਾ, ਸਿਰਫ ਪਾਰਬ੍ਰਹਮ ਪਰਮਾਤਮਾ ਨੂੰ ਹੀ ਸਦਾ ਧਿਆ (ਧਿਆਉਣਾ ਕਰ)। |
| ਪ੍ਰਭ ਜੀ ਜਪਤ, ਦਰਗਹ ਮਾਨੁ ਪਾਵਹਿ ॥ | ਪਾਵਹਿੰ | | ਪ੍ਰਭ ਜੀ ਨੂੰ ਜਪ ਕੇ, ਦਰਗਾਹ ਵਿਖੇ ਮਾਣ ਪਾਵੇਂਗਾ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਨਾਨਕ, ਪਤਿ ਸੇਤੀ, ਘਰਿ ਜਾਵਹਿ ॥੨॥ | ਜਾਵਹਿੰ | | ਗੁਰੂ ਸਾਹਿਬ ਫੁਰਮਾਉਂਦੇ ਹਨ, (ਇਸ ਤਰਾਂ ਜਪਣ ਨਾਲ) ਤੂੰ ਇਜ਼ਤ ਨਾਲ, (ਅਪਣੇ ਅਸਲੀ) ਘਰ ਜਾਵੇਂਗਾ। |
| ਜਿਹ ਪ੍ਰਸਾਦਿ, ਆਰੋਗ ਕੰਚਨ ਦੇਹੀ ॥ | | | ਜਿਸ ਦੀ ਕਿਰਪਾ ਨਾਲ, ਤੇਰੀ ਰੋਗ-ਰਹਿਤ ਤੰਦਰੁਸਤ ਦੇਹੀ ਹੈ; |
| ਲਿਵ ਲਾਵਹੁ, ਤਿਸੁ ਰਾਮ ਸਨੇਹੀ ॥ | | ਸਨੇਹੀ = ਪਿਆਰ ਨਾਲ, ਨੇਹ ਸਹਿਤ। | ਉਸ ਰਮੇ ਹੋਏ ਵਾਹਿਗੁਰੂ ਨਾਲ ਪਿਆਰ ਨਾਲ ਲਿਵ ਲਾ। |
| ਜਿਹ ਪ੍ਰਸਾਦਿ, ਤੇਰਾ ਓਲਾ ਰਹਤ ॥ | | | ਜਿਸ ਦੀ ਕਿਰਪਾ ਨਾਲ, ਤੇਰਾ ਪਰਦਾ ਰਹਿੰਦਾ ਹੈ; |
| ਮਨ, ਸੁਖੁ ਪਾਵਹਿ, ਹਰਿ ਹਰਿ ਜਸੁ ਕਹਤ ॥ | ਪਾਵਹਿੰ | 'ਹਰਿ ਹਰਿ ਜਸੁ' ਦਾ ਮਤਲਬ ਹੈ ਨਾਮ ਜਪਣ ਰੂਪੀ ਜਸ ਕਰਨਾ। ਗੁਰਮਤਿ ਨਾਮ ਦਾ ਜਪਣਾ ਪਰਮਾਤਮਾ ਦੀ ਸਿਫਤਿ ਸਾਲਾਹ ਕਰਨੀ ਹੈ। | ਹੇ ਮਨਾ, ਤੂੰ ਸੁਖ ਪਾਵੇਂਗਾ, ਨਾਮ ਜਪਣ ਰੂਪੀ ਜਸ ਕਹਿ ਕੇ। |
| ਜਿਹ ਪ੍ਰਸਾਦਿ, ਤੇਰੇ ਸਗਲ ਛਿਦ੍ਰ ਢਾਕੇ ॥ | | 'ਛਿਦ੍ਰ' ਦਾ ਅਖਰੀ ਮਤਲਬ ਹੈ ਮੋਰੀ ਅਤੇ ਇਥੇ ਇਸ ਦਾ ਭਾਵ ਹੈ ਕਮਜ਼ੋਰੀਆਂ ਜਾਂ ਅਉਗਣ। | ਜਿਸ ਦੀ ਕਿਰਪਾ ਨਾਲ, ਤੇਰੀਆਂ ਸਾਰੀਆਂ ਕਮਜ਼ੋਰੀਆਂ ਢਕੀਆਂ ਜਾਂਦੀਆਂ ਹਨ; |
| ਮਨ, ਸਰਨੀ ਪਰੁ, ਠਾਕੁਰ ਪ੍ਰਭ ਤਾ ਕੈ ॥ | ਸ਼ਰਨੀ | ਨੋਟ ਕਰੋ 'ਠਾਕੁਰ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਹੇ ਮਨਾ, ਤੂੰ ਸ਼ਰਣੀ ਪੈ, ਉਸ ਪ੍ਰਭੂ ਠਾਕੁਰ ਦੇ। |
| ਜਿਹ ਪ੍ਰਸਾਦਿ, ਤੁਝੁ ਕੋ ਨ ਪਹੂਚੈ ॥ | ਪਹੁੰਚੈ | | ਜਿਸ ਦੀ ਕਿਰਪਾ ਨਾਲ, ਤੇਰੇ ਤਾਂਈਂ ਕੋਈ ਪਹੁੰਚ ਨਹੀਂ ਸਕਦਾ (ਤੇਰਾ ਨੁਕਸਾਨ ਕਰਨ ਲਈ)। |
| ਮਨ, ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥ | | 'ਊਚੇ' ਇਥੇ ਕ੍ਰਿਆ ਵਿਸ਼ੇਸ਼ਣ ਹੈ ਕਿਰਿਆ - 'ਸਿਮਰਹੁ' ਦਾ ਨਾ ਕਿ ਵਿਸ਼ੇਸ਼ਣ 'ਪ੍ਰਭ' ਨਾਂਵ ਦਾ। ਜੇਕਰ ਇਹ 'ਪ੍ਰਭ' ਦਾ ਵਿਸ਼ੇਸ਼ਣ ਹੁੰਦਾ ਤਾਂ 'ਊਚੈ' ਪਾਠ ਹੋਣਾ ਚਾਹੀਦਾ ਸੀ ਦੁਲਾਂਵਾਂ ਨਾਲ। | ੧. ਹੇ ਮਨਾ, ਪ੍ਰਭੂ ਨੂੰ ਸਵਾਸ ਸਵਾਸ, ਉਚੀ ਸਿਮਰ।<br>੨. ਇਸ ਪੰਕਤੀ ਵਿਚ ਉਚੀ ਉਚੀ ਸਵਾਸ ਸਵਾਸ ਨਾਮ ਜਪਣ ਦੀ ਤਾਕੀਦ ਹੈ। ਗੁਰਮੁਖ ਅੰਮ੍ਰਿਤ ਵੇਲੇ ਇਸ ਹੁਕਮ ਦੀ ਪਾਲਣਾ ਕਰਦੇ ਹਨ, ਅਤੇ ਇਸ ਤਰ੍ਹਾਂ ਸਿਮਰਨ ਕਰਨ ਦੀ ਬਰਕਤ ਨਾਲ ਸਾਰਾ ਦਿਨ, ਮਨ ਵਿਚ ਆਪਣੇ ਆਪ ਸਿਮਰਨ ਚਲਦਾ ਰਹਿੰਦਾ ਹੈ। |
| ਜਿਹ ਪ੍ਰਸਾਦਿ, ਪਾਈ ਦ੍ਰੁਲਭ ਦੇਹ ॥ | | | ਜਿਸ ਦੀ ਕਿਰਪਾ ਨਾਲ, ਤੂੰ ਇਹ ਨਾਯਾਬ (ਦੁਰਲਭ) ਮਨੁਖਾ ਦੇਹੀ ਪਾਈ ਹੈ; |
| ਨਾਨਕ, ਤਾ ਕੀ ਭਗਤਿ ਕਰੇਹ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, (ਇਸ ਦੇਹੀ ਰਾਹੀਂ) ਉਸ ਪ੍ਰਭੂ ਦੀ ਭਗਤੀ ਕਰ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| **ਗੁਰਬਾਣੀ ਪਾਠ** | **ਉਚਾਰਨ ਸੇਧ** | **ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ** | **ਅਰਥ ਵਿਚਾਰ** |
| ਜਿਹ ਪ੍ਰਸਾਦਿ, ਆਭੂਖਨ ਪਹਿਰੀਜੈ ॥ | | ੧. ਇਸ ਪੰਕਤੀ ਤੋਂ ਇਹ ਸੇਧ ਨਹੀਂ ਲੈਣੀ ਚਾਹੀਦੀ ਕਿ ਗੁਰਸਿਖ ਨੂੰ ਗਹਿਣੇ ਪਾਉਣ ਦੀ ਇਜਾਜ਼ਤ ਹੈ। ਜੇ ਇਹ ਅਰਥ ਕਰੀਏ ਕਿ ਗਹਿਣੇ ਪਾਉਣੇ ਠੀਕ ਹਨ ਤਾਂ ਅਜਿਹੀਆਂ ਪੰਕਤੀਆਂ ਦਾ ਵਿਰੋਧ ਹੁੰਦਾ ਹੈ - ਕਨਿਕ ਕਨਿਕ ਪਹਿਰੇ ਬਹੁ ਕੰਗਨਾ ਕਾਪਰੁ ਭਾਂਤਿ ਬਨਾਵੈਗੋ ॥ ਨਾਮ ਬਿਨਾ ਸਭਿ ਫੀਕ ਫਿਕਾਨੇ ਜਨਮਿ ਮਰੈ ਫਿਰਿ ਆਵੈਗੋ ॥੫॥ ਇਸ ਪੰਕਤੀ ਵਿਚ ਹਜ਼ੂਰ ਵਲੋਂ, ਸੋਨਾ, ਸੋਨੇ ਦੇ ਗਹਿਣੇ ਅਤੇ ਫੈਸ਼ਨਪ੍ਰਸਤੀ ਵਾਲੇ ਕਪੜੇ ਪਾਉਣ ਵਾਲਿਆਂ ਨੂੰ ਆਵਾਗਉਣ ਦੇ ਅਧਿਕਾਰੀ ਦਸਿਆ ਗਿਆ ਹੈ।<br>੨. ਇਸ ਪੰਕਤੀ ਵਿਚ ਕਿਰਿਆ 'ਪਹਿਰੀਜੈ' ਵਰਤੀ ਹੈ ਜਿਸ ਦਾ ਮਤਲਬ ਹੈ 'ਗਹਿਣੇ ਪਾਏ ਜਾਂਦੇ ਹਨ'। 'ਪਹਿਰਹਿ' ਕਿਰਿਆ ਨਹੀਂ ਵਰਤੀ, ਜਿਸ ਦਾ ਭਾਵ ਹੈ 'ਤੂੰ ਪਹਿਨਦਾ ਹੈਂ। ਇਸ ਤੋਂ ਮਤਲਬ ਨਿਕਲਦਾ ਹੈ ਕਿ ਇਹ ਕਰਮ ਗੁਰਸਿਖਾਂ ਵਾਸਤੇ, ਗੁਰੂ ਸਾਹਿਬ ਵਲੋਂ ਪਰਵਾਨਿਆ ਕਰਮ ਨਹੀਂ ਹੈ। ਇਥੇ ਤਾਂ ਜਗਤ ਦੀ ਗਲ ਕੀਤੀ ਹੈ ਕਿ ਜਿਸ ਦੀ ਕਿਰਪਾ ਨਾਲ ਲੋਕ ਗਹਿਣੇ ਪਹਿਨਦੇ ਹਨ ਭਾਵ ਦਾਤਾਂ ਲੈਂਦੇ ਹਨ, ਤੂੰ ਉਸ ਪ੍ਰਭੂ ਨੂੰ ਸਿਮਰਨ ਵਿਚ ਆਲਸ ਨਾ ਕਰ। | ਜਿਸ ਦੀ ਕਿਰਪਾ ਨਾਲ, ਆਭੂਖਨ ਪਹਿਣੇ ਜਾਂਦੇ ਹਨ; |
| ਮਨ, ਤਿਸੁ ਸਿਮਰਤ, ਕਿਉ ਆਲਸੁ ਕੀਜੈ ॥ | ਕਿਉਂ | | ਹੇ ਮਨਾ, ਉਸ ਨੂੰ ਸਿਮਰਦਿਆਂ, ਕਿਉਂ ਆਲਸ ਕੀਤੀ ਜਾਵੇ? ਭਾਵ ਸਿਮਰਨ ਵਿਚ ਆਲਸ ਨਾ ਕਰ। |
| ਜਿਹ ਪ੍ਰਸਾਦਿ, ਅਸ੍ਵ, ਹਸਤਿ ਅਸਵਾਰੀ ॥ | ਅਸ੍ਵ | ਅਸ੍ਵ = ਘੋੜੇ; ਹਸਤਿ = ਹਾਥੀ। | ਜਿਸ ਦੀ ਕਿਰਪਾ ਨਾਲ, ਤੇਰੇ ਪਾਸ ਘੋੜੇ, ਹਾਥੀ ਆਦਿ ਦੀ ਸਵਾਰੀ ਹੈ। |
| ਮਨ, ਤਿਸੁ ਪ੍ਰਭ ਕਉ, ਕਬਹੂ ਨ ਬਿਸਾਰੀ ॥ | ਕਬਹੂੰ, ਬਿਸਾਰੀਂ | ਬਿਸਾਰੀ = ਤੂੰ ਨਾ ਬਿਸਾਰੀਂ | ਹੇ ਮਨਾ, ਉਸ ਪ੍ਰਭੂ ਨੂੰ ਕਦੇ ਨਾ ਭੁਲਾਵੀਂ। |
| ਜਿਹ ਪ੍ਰਸਾਦਿ, ਬਾਗ ਮਿਲਖ ਧਨਾ ॥ | | | ਜਿਸ ਦੀ ਕਿਰਪਾ ਨਾਲ, ਤੇਰੇ ਪਾਸ ਬਾਗ਼, ਜਗੀਰਾਂ ਤੇ ਧਨ ਹੈ; |
| ਰਾਖੁ ਪਰੋਇ ਪ੍ਰਭੁ, ਅਪੁਨੇ ਮਨਾ ॥ | | 'ਅਪੁਨੇ' ਦਾ ਉਚਾਰਨ 'ਅਪਨੇ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਉਸ ਪ੍ਰਭੂ ਨੂੰ ਆਪਣੇ ਮਨ ਵਿਚ ਪਰੋ ਕੇ ਰੱਖ ਭਾਵ ਉਸ ਨੂੰ ਮਨ ਵਿਚ ਵਸਾ। |
| ਜਿਨਿ ਤੇਰੀ, ਮਨ, ਬਨਤ ਬਨਾਈ ॥ | | | ਜਿਸ ਨੇ ਤੇਰੀ ਬਣਤਰ ਭਾਵ ਤੇਰਾ ਆਕਾਰ ਬਣਾਇਆ ਹੈ; |
| ਊਠਤ ਬੈਠਤ ਸਦ, ਤਿਸਹਿ ਧਿਆਈ ॥ | ਧਿਆਈਂ | 'ਤਿਸਹਿ' ਦਾ ਉਚਾਰਨ 'ਤਿਸਹਿੰ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ" ਜਾਂ 'ਤਿਸ ਨੂੰ'। | ਉਠਦਿਆਂ, ਬੈਠਦਿਆਂ ਹਮੇਸ਼ਾਂ, ਉਸ ਨੂੰ ਧਿਆਈਂ। |
| ਤਿਸਹਿ ਧਿਆਇ, ਜੋ ਏਕ ਅਲਖੈ ॥ | ਅਲੱਖੈ | 'ਤਿਸਹਿ' ਦਾ ਉਚਾਰਨ 'ਤਿਸਹਿੰ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ" ਜਾਂ 'ਤਿਸ ਨੂੰ'। | ਉਸ ਨੂੰ ਧਿਆ ਜੋ ਇਕ ਹੈ, ਅਲੱਖ ਹੈ (ਭਾਵ ਮਾਇਆਵੀ ਬੁਧੀ ਨਾਲ ਲਖਿਆ ਨਹੀਂ ਜਾ ਸਕਦਾ)। |
| ਈਹਾ ਊਹਾ ਨਾਨਕ, ਤੇਰੀ ਰਖੈ ॥੪॥ | ਈਹਾਂ, ਊਹਾਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਇਸ ਦੁਨੀਆ ਵਿਚ ਅਤੇ ਉਸ ਦੁਨੀਆ ਵਿਚ, ਉਹ ਤੇਰੀ ਪਤਿ ਰੱਖਦਾ ਹੈ। |
| ਜਿਹ ਪ੍ਰਸਾਦਿ, ਕਰਹਿ ਪੁੰਨ ਬਹੁ ਦਾਨ ॥ | ਕਰਹਿਂ | 'ਬਹੁ' ਇਥੇ 'ਪੁੰਨ' ਅਤੇ 'ਦਾਨ' ਦਾ ਸਾਂਝਾ ਵਿਸ਼ੇਸ਼ਣ ਹੈ ਭਾਵ ਬਹੁ ਪੁੰਨ ਅਤੇ ਬਹੁ ਦਾਨ। | ਜਿਸ ਦੀ ਕਿਰਪਾ ਨਾਲ, ਤੂੰ ਅਨੇਕਾਂ ਪੁੰਨ ਤੇ ਦਾਨ ਕਰਦਾ ਹੈਂ; |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਮਨ, ਆਠ ਪਹਰ, ਕਰਿ ਤਿਸ ਕਾ ਧਿਆਨ ॥ | | 'ਕਰਿ ਤਿਸ ਕਾ ਧਿਆਨ' ਦਾ ਭਾਵ ਹੈ ਨਾਮ ਗੁਰਮੰਤ੍ਰ ਰਾਹੀਂ ਅਤੇ ਗੁਰਬਾਣੀ ਰਾਹੀਂ ਅਕਾਲ ਪੁਰਖ ਦਾ ਚਿੰਤਨ ਕਰਨਾ। ਆਪਣੀ ਨਿਜ ਮਤਿ ਨਾਲ ਉਹਦੇ ਗੁਣਾਂ ਬਾਰੇ ਸੋਚਣਾ ਗੁਰਮਤਿ ਧਿਆਨ ਜੁਗਤਿ ਨਹੀਂ ਹੈ। | ਹੇ ਮਨਾ, ਅਠ ਪਹਿਰ (ਸਾਰਾ ਦਿਨ) ਉਸ ਦਾ ਧਿਆਨ ਕਰ। |
| ਜਿਹ ਪ੍ਰਸਾਦਿ, ਤੂ ਆਚਾਰ ਬਿਉਹਾਰੀ ॥ | | | ਜਿਸ ਦੀ ਕਿਰਪਾ ਨਾਲ, ਤੂੰ ਸ਼ੁਭ ਕਰਮ ਕਰਨ ਵਾਲਾ (ਵਿਹਾਰੀ) ਹੈਂ ਭਾਵ ਤੂੰ ਸ਼ੁਭ ਆਚਾਰ ਜਾਂ ਕਰਮ ਕਰਦਾ ਹੈਂ; |
| ਤਿਸੁ ਪ੍ਰਭ ਕਉ, ਸਾਸਿ ਸਾਸਿ ਚਿਤਾਰੀ ॥ | ਚਿਤਾਰੀਂ | | ਉਸ ਪ੍ਰਭੂ ਨੂੰ ਸਵਾਸ ਸਵਾਸ ਚੇਤੇ ਕਰ ਭਾਵ ਸਵਾਸ ਸਵਾਸ, ਗੁਰਮਤਿ ਵਿਧੀ ਅਨੁਸਾਰ ਉਸ ਦਾ ਜਾਪ ਸਿਮਰਨ ਕਰ। |
| ਜਿਹ ਪ੍ਰਸਾਦਿ, ਤੇਰਾ ਸੁੰਦਰ ਰੂਪੁ ॥ | | | ਜਿਸ ਦੀ ਕਿਰਪਾ ਨਾਲ, ਤੇਰਾ ਸੋਹਣਾ ਰੂਪ (ਸੋਹਣੀ ਸ਼ਕਲ) ਹੈ; |
| ਸੋ ਪ੍ਰਭੁ, ਸਿਮਰਹੁ ਸਦਾ, ਅਨੂਪੁ ॥ | | | ਉਸ ਸੋਹਣੇ ਪ੍ਰਭੂ ਨੂੰ ਸਦਾ ਸਿਮਰ। |
| ਜਿਹ ਪ੍ਰਸਾਦਿ, ਤੇਰੀ ਨੀਕੀ ਜਾਤਿ ॥ | | | ਜਿਸ ਦੀ ਕਿਰਪਾ ਨਾਲ, ਤੇਰੀ ਪਵਿਤ੍ਰ ਜਾਤ ਹੈ; |
| ਸੋ ਪ੍ਰਭੁ, ਸਿਮਰਿ ਸਦਾ ਦਿਨ ਰਾਤਿ ॥ | | | ਉਸ ਪ੍ਰਭੂ ਨੂੰ ਦਿਨ ਰਾਤ ਸਦਾ ਸਿਮਰ। |
| ਜਿਹ ਪ੍ਰਸਾਦਿ, ਤੇਰੀ ਪਤਿ ਰਹੈ ॥ | | | ਜਿਸ ਦੀ ਕਿਰਪਾ ਨਾਲ, ਤੇਰੀ ਇਜ਼ਤ ਰਹਿੰਦੀ ਹੈ। |
| ਗੁਰਪ੍ਰਸਾਦਿ, ਨਾਨਕ, ਜਸੁ ਕਹੈ ॥੫॥ | | 'ਕਹੈ' ਪਦ ਆਮ ਤੌਰ ਤੇ ਇਕਵਚਨ ਰੂਪ ਦੀ ਵਰਤਮਾਨ ਕਿਰਿਆ ਹੁੰਦੀ ਹੈ ਪਰ ਇਥੇ ਇਹ ਕਿਰਿਆ ਲੋਟ-ਲਕਾਰ (ਹੁਕਮੀ ਕਿਰਿਆ) ਹੈ ਅਤੇ ਇਸ ਸ਼ਬਦ ਦਾ 'ਕਹੈ' ਰੂਪ ਕਾਵਿ-ਕਾਫੀਆ ਦੀ ਵਜ੍ਹਾ ਕਰਕੇ ਹੈ ਦੁਲਾਂਵਾਂ ਵਾਲਾ ਹੈ। ਜੇਕਰ ਇਸ ਪੰਕਤੀ ਦਾ ਅਰਥ 'ਕਹੈ' ਨੂੰ ਵਰਤਮਾਨ ਕਿਰਿਆ ਸਮਝ ਕੇ ਕਰੀਏ, ਜਿਵੇਂ- 'ਕਰਦਾ ਹੈ' - ਤਾਂ ਇਸ ਪੰਕਤੀ ਦਾ ਸੰਬੰਧ, ਪਿਛਲੀ ਪੰਕਤੀ ਨਾਲ ਸਹੀ ਜੁੜਦਾ ਨਹੀਂ ਹੈ। ਸੋ 'ਕਹੈ' ਦਾ ਮਤਲਬ ਇਥੇ 'ਕਹਿ' ਹੀ ਦਰੁਸਤ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰੂ ਦੀ ਕਿਪਾ ਨਾਲ ਭਾਵ ਗੁਰੂ ਦੀ ਮਤਿ ਨਾਲ ਉਸ ਦਾ ਜਸ ਕਹਿ। |
| ਜਿਹ ਪ੍ਰਸਾਦਿ, ਸੁਨਹਿ ਕਰਨ ਨਾਦ ॥ | ਸੁਨਹਿਂ | 'ਨਾਦ' - ਇਲਾਹੀ ਸੰਗੀਤ, ਕੀਰਤਨ। | ਜਿਸ ਦੀ ਕਿਰਪਾ ਨਾਲ, ਕੰਨਾਂ ਨਾਲ ਨਾਦ ਸੁਣਦਾ ਹੈਂ; |
| ਜਿਹ ਪ੍ਰਸਾਦਿ, ਪੇਖਹਿ ਬਿਸਮਾਦ ॥ | ਪੇਖਹਿਂ | | ਜਿਸ ਦੀ ਕਿਰਪਾ ਨਾਲ, ਬਿਸਮਾਦ (ਬਿਸਮਾਦੀ ਦੁਨਿਆਵੀ ਨਜ਼ਾਰੇ) ਦੇਖਦਾ ਹੈਂ; |
| ਜਿਹ ਪ੍ਰਸਾਦਿ, ਬੋਲਹਿ ਅੰਮ੍ਰਿਤ ਰਸਨਾ ॥ | ਬੋਲਹਿਂ | | ਜਿਸ ਦੀ ਕਿਰਪਾ ਨਾਲ, ਰਸਨਾ ਨਾਲ, ਅੰਮ੍ਰਿਤ ਬੋਲ (ਨਾਮ ਗੁਰਬਾਣੀ ਦੇ) ਬੋਲਦਾ ਹੈਂ; |
| ਜਿਹ ਪ੍ਰਸਾਦਿ, ਸੁਖਿ ਸਹਜੇ ਬਸਨਾ ॥ | | | ਜਿਸ ਦੀ ਕਿਰਪਾ ਨਾਲ, ਸੁਖ ਨਾਲ ਸਹਿਜੇ ਹੀ ਵੱਸਦਾ ਹੈਂ; |
| ਜਿਹ ਪ੍ਰਸਾਦਿ, ਹਸਤ ਕਰ ਚਲਹਿ ॥ | ਚਲਹਿਂ | | ਜਿਸ ਦੀ ਕਿਰਪਾ ਨਾਲ, ਤੇਰੇ ਹੱਥ ਚਲਦੇ ਹਨ। |
| ਜਿਹ ਪ੍ਰਸਾਦਿ, ਸੰਪੂਰਨ ਫਲਹਿ ॥ | ਫਲਹਿਂ | | ਜਿਸ ਦੀ ਕਿਰਪਾ ਨਾਲ, ਤੂੰ ਸੰਪੂਰਨ ਤੌਰ ਤੇ (ਹਰ ਕੰਮ ਵਿਚ) ਫਲਦਾ ਹੈਂ; |
| ਜਿਹ ਪ੍ਰਸਾਦਿ, ਪਰਮ ਗਤਿ ਪਾਵਹਿ ॥ | ਪਾਵਹਿਂ | | ਜਿਸ ਦੀ ਕਿਰਪਾ ਨਾਲ, ਤੂੰ ਪਰਮ ਗਤਿ ਪਾ ਲਵੇਂਗਾ; |
| ਜਿਹ ਪ੍ਰਸਾਦਿ, ਸੁਖਿ ਸਹਜਿ ਸਮਾਵਹਿ ॥ | ਸਮਾਵਹਿਂ | | ਜਿਸ ਦੀ ਕਿਰਪਾ ਨਾਲ, ਪਰਮਾਤਮਾ ਰੂਪੀ ਸੁਖ ਵਿਚ ਸਹਿਜ ਸਮਾ ਜਾਵੇਂਗਾ; |
| ਐਸਾ ਪ੍ਰਭੁ ਤਿਆਗਿ, ਅਵਰ ਕਤ ਲਾਗਹੁ ॥ | | | ਐਸਾ ਪ੍ਰਭੂ ਛੱਡ ਕੇ, ਹੋਰ ਪਾਸੇ ਕਿਉਂ ਲਗਦਾ ਹੈਂ? ਭਾਵ ਹੋਰ ਪਾਸੇ ਨਾ ਲੱਗ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਗੁਰਪ੍ਰਸਾਦਿ ਨਾਨਕ, ਮਨਿ ਜਾਗਹੁ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, (ਹੇ ਜੀਵ) ਗੁਰੂ ਦੀ ਕਿਰਪਾ ਨਾਲ, ਮਨ ਕਰਕੇ ਜਾਗ। |
| ਜਿਹ ਪ੍ਰਸਾਦਿ, ਤੂੰ ਪ੍ਰਗਟੁ ਸੰਸਾਰਿ ॥ | | | ਜਿਸ ਦੀ ਕਿਰਪਾ ਨਾਲ, ਤੂੰ ਸੰਸਾਰ ਵਿਚ ਪ੍ਰਗਟ ਹੈਂ ਭਾਵ ਮਸ਼ਹੂਰੋ-ਮਕਬੂਲ ਹੈਂ। |
| ਤਿਸੁ ਪ੍ਰਭ ਕਉ, ਮੂਲਿ ਨ ਮਨਹੁ ਬਿਸਾਰਿ ॥ | ਮਨਹੁੰ | ਮਨਹੁ = ਮਨ ਤੋਂ (ਇਕ ਵਚਨ, ਅਪਾਦਾਨ ਕਾਰਕ ਨਾਂਵ)। | ਉਸ ਪ੍ਰਭੂ ਨੂੰ ਮੂਲ (ਜਮਾਂ) ਹੀ, ਮਨੋਂ ਨਾ ਭੁਲਾ। |
| ਜਿਹ ਪ੍ਰਸਾਦਿ, ਤੇਰਾ ਪਰਤਾਪੁ ॥ | | | ਜਿਸ ਦੀ ਕਿਰਪਾ ਨਾਲ, ਤੇਰਾ ਪਰਤਾਪ ਭਾਵ ਦਬਦਬਾ ਹੈ; |
| ਰੇ ਮਨ ਮੂੜ, ਤੂ ਤਾ ਕਉ ਜਾਪੁ ॥ | | | ਹੇ ਮੂਰਖ ਮਨਾ, ਤੂੰ ਉਸ ਨੂੰ ਜਪ। |
| ਜਿਹ ਪ੍ਰਸਾਦਿ, ਤੇਰੇ ਕਾਰਜ ਪੂਰੇ ॥ | | | ਜਿਸ ਦੀ ਕਿਰਪਾ ਨਾਲ, ਤੇਰੇ ਕਾਰਜ ਪੂਰੇ ਹਨ; |
| ਤਿਸਹਿ ਜਾਨੁ, ਮਨ, ਸਦਾ ਹਜੂਰੇ ॥ | ਹਜ਼ੂਰੇ | 'ਤਿਸਹਿ' ਦਾ ਉਚਾਰਨ 'ਤਿਸਹਿੰ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ" ਜਾਂ 'ਤਿਸ ਨੂੰ'। | ਹੇ ਮਨਾ, ਉਸ ਪ੍ਰਭੂ ਨੂੰ ਸਦਾ ਹਾਜ਼ਰ ਸਮਝ। |
| ਜਿਹ ਪ੍ਰਸਾਦਿ, ਤੂੰ ਪਾਵਹਿ ਸਾਚੁ ॥ | ਪਾਵਹਿੰ | | ਜਿਸ ਦੀ ਕਿਰਪਾ ਨਾਲ, ਤੂੰ ਪਰਮਾਤਮਾ ਰੂਪੀ ਤੱਤ ਸੱਚ ਪਾ ਲਵੇਂਗਾ; |
| ਰੇ ਮਨ ਮੇਰੇ, ਤੂੰ, ਤਾ ਸਿਉ ਰਾਚੁ ॥ | ਸਿਉਂ | | ਹੇ ਮੇਰੇ ਮਨਾ, ਤੂੰ ਉਸ ਨਾਲ ਰੱਚ-ਮਿੱਚ। |
| ਜਿਹ ਪ੍ਰਸਾਦਿ, ਸਭ ਕੀ ਗਤਿ ਹੋਇ ॥ | | | ਜਿਸ ਦੀ ਕਿਰਪਾ ਨਾਲ, ਸਾਰਿਆਂ ਦੀ ਗਤੀ ਹੁੰਦੀ ਹੈ। |
| ਨਾਨਕ, ਜਾਪੁ ਜਪੈ, ਜਪੁ ਸੋਇ ॥੭॥ | | 'ਜਾਪੁ ਜਪੈ' = ਜਾਪ ਜਪਦਾ ਹੈ।<br>'ਜਪੁ ਸੋਇ' = ਸੋਈ ਜਪ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, (ਗੁਰਮੁਖ) ਉਸ ਦਾ ਜਾਪ ਜਪਦਾ ਹੈ, ਬਸ ਇਹੋ ਜਪ ਹੈ ਭਾਵ ਜੋ ਜਾਪ, ਗੁਰਮੁਖ ਭਗਤ, ਗੁਰਮਤਿ ਅਨੁਸਾਰ ਨਾਮ ਗੁਰਮੰਤ੍ਰ ਦਾ ਜਪਦਾ ਹੈ, ਉਹੋ ਜਪ ਹੈ ਹੋਰ ਆਨਮਤੀ ਜਪ ਤਪ ਦੀ ਗੁਰਮਤਿ ਵਿਚ ਪ੍ਰਵਾਨਗੀ ਨਹੀਂ ਹੈ। |
| ਆਪਿ ਜਪਾਏ, ਜਪੈ ਸੋ ਨਾਉ ॥ | ਨਾਂਉਂ | | ਜਿਸ ਕੋਲੋਂ ਆਪ ਪਰਮਾਤਮਾ ਜਪਾਉਂਦਾ ਹੈ (ਆਪਣਾ ਨਾਮ) ਉਹ ਜਪਦਾ ਹੈ। |
| ਆਪਿ ਗਾਵਾਏ, ਸੁ ਹਰਿ ਗੁਨ ਗਾਉ ॥ | | | ਜਿਸ ਕੋਲੋਂ ਆਪ ਪਰਮਾਤਮਾ ਗੁਰਬਾਣੀ ਰੂਪੀ ਹਰਿਗੁਨ ਗਾਵਾਉਂਦਾ ਹੈ, ਉਹ ਗਾਉਂਦਾ ਹੈ। |
| ਪ੍ਰਭ ਕਿਰਪਾ ਤੇ, ਹੋਇ ਪ੍ਰਗਾਸੁ ॥ | ਪ੍ਰਗਾਸ਼ੁ | ਇਸ ਸ਼ਬਦ ਦਾ ਮੂਲ 'ਪ੍ਰਕਾਸ਼, ਹੈ। ਸੋ 'ਸ' ਉਚਾਰਨ 'ਸ਼' ਵਾਂਗ ਕਰਨਾ ਬਣਦਾ ਹੈ। | ਪ੍ਰਭੂ ਦੀ ਕਿਰਪਾ ਨਾਲ (ਹਿਰਦੇ ਵਿਖੇ) ਪ੍ਰਕਾਸ਼ ਹੁੰਦਾ ਹੈ। |
| ਪ੍ਰਭੂ ਦਇਆ ਤੇ, ਕਮਲ ਬਿਗਾਸੁ ॥ | | | ਪ੍ਰਭੂ ਦੀ ਦਇਆ (ਤਰਸ) ਨਾਲ (ਹਿਰਦੇ ਵਿਖੇ) ਕਮਲ ਦਾ ਬਿਗਾਸ ਭਾਵ ਖਿੜਾਓ ਹੁੰਦਾ ਹੈ। ਇਹ ਗੁਰਮਤਿ ਰਹੱਸਵਾਦ ਦਾ ਵਿਸ਼ਾ ਹੈ ਜੋ ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਬਾਖ਼ੂਬੀ 'ਚਰਨ ਕਮਲ ਕੀ ਮਉਜ' ਨਾਮੇ ਪੁਸਤਕ ਵਿਚ ਵਰਨਣ ਕੀਤਾ ਹੈ। |
| ਪ੍ਰਭ ਸੁਪ੍ਰਸੰਨ, ਬਸੈ ਮਨਿ ਸੋਇ ॥ | | | ਪ੍ਰਭੂ ਖੁਸ਼ ਹੋਵੇ ਤਾਂ ਉਹੀ ਮਨ ਵਿਚ ਵੱਸ ਜਾਂਦਾ ਹੈ। |
| ਪ੍ਰਭ ਦਇਆ ਤੇ, ਮਤਿ ਊਤਮ ਹੋਇ ॥ | | | ਪ੍ਰਭੂ ਦੀ ਦਇਆ (ਤਰਸ) ਨਾਲ, ਮਤਿ-ਬੁਧੀ ਉਤਮ (ਗੁਰਮਤਿ ਵਾਲੀ) ਹੋ ਜਾਂਦੀ ਹੈ। |
| ਸਰਬ ਨਿਧਾਨ ਪ੍ਰਭ, ਤੇਰੀ ਮਇਆ ॥ | | | ਸਾਰੇ ਨਿਧਾਨ (ਖ਼ਜ਼ਾਨੇ) ਹੇ ਪ੍ਰਭੂ, ਤੇਰੀ ਮਇਆ (ਮਿਹਰ) ਨਾਲ ਮਿਲਦੇ ਹਨ; |
| ਆਪਹੁ, ਕਛੂ ਨ, ਕਿਨਹੂ ਲਇਆ ॥ | ਆਪਹੁੰ, ਕਿਨਹੂੰ | ਪੰਕਤੀ ਦਾ ਅਨਵੈ: ਆਪਹੁ, ਕਿਨਹੂ, ਕਛੂ ਨ ਲਇਆ। ਦੂਸਰੇ ਸ਼ਬਦਾਂ ਵਿਚ, 'ਲਇਆ ਦਾ ਸੰਬੰਧ ਹੈ 'ਕਛੂ ਨ' ਦੇ ਨਾਲ। ਇਸ ਕਰਕੇ, 'ਕਛੂ ਨ' ਤੋਂ ਬਾਅਦ ਬਿਸ਼ਰਾਮ ਚਾਹੀਦਾ ਹੈ, ਇਸ ਸ਼ਬਦ ਨੂੰ 'ਕਿਨਹੂ' ਨਾਲੋਂ ਨਿਖੇੜਣ ਲਈ। | ਆਪਣੇ ਆਪ, ਕਿਸੇ ਨੇ, ਕੁਝ ਨਹੀਂ ਲਿਆ। ਭਾਵ ਆਪਣੇ ਦਮ ਨਾਲ ਜਾਂ ਆਪਣੇ ਜ਼ੋਰ ਨਾਲ ਕੋਈ ਕੁਝ ਪ੍ਰਾਪਤ ਨਹੀਂ ਕਰ ਸਕਦਾ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਜਿਤੁ ਜਿਤੁ ਲਾਵਹੁ, ਤਿਤੁ ਲਗਹਿ ਹਰਿ ਨਾਥ ॥ | ਲਗਹਿਂ | | ਜਿਥੇ ਜਿਥੇ ਤੁਸੀਂ ਲਾਉਂਦੇ ਹੋ, ਉਥੇ ਜੀਵ ਲਗਦੇ ਹਨ, ਹੇ ਹਰੀ ਨਾਥ (ਮਾਲਿਕ)। |
| ਨਾਨਕ, ਇਨ ਕੈ, ਕਛੂ ਨ ਹਾਥ ॥੮॥੬॥ | | 'ਹਾਥ' ਇਥੇ ਬਹੁਵਚਨ, ਅਧਿਕਰਨ ਕਾਰਕ ਵਾਲਾ ਨਾਂਵ ਹੈ; ਜੇਕਰ ਇਕ ਵਚਨ, ਅਧਿਕਰਨ ਕਾਰਕ ਵਾਲਾ ਨਾਂਵ ਹੁੰਦਾ ਤਾਂ 'ਹਾਥਿ' ਪਾਠ ਹੋਣਾ ਸੀ। | ਗੁਰੂ ਸਾਹਿਬ ਫੁਰਮਾਉਂਦੇ ਹਨ, ਇਹਨਾਂ (ਜੀਵਾਂ) ਦੇ ਹਥਾਂ ਵਿਚ ਕੁਝ ਨਹੀਂ ਹੈ। |

੧. ਇਸ ਅਸ਼ਟਪਦੀ ਵਿਚ 'ਸਾਧ' ਪਦ ਸ੍ਰੀ ਗੁਰੂ ਜੀ ਵਾਸਤੇ ਵਰਤਿਆ ਗਿਆ ਹੈ। ਇਥੇ ਸਾਧ ਦਾ ਮਤਲਬ ਉਚੀ ਅਵਸਥਾ ਵਾਲਾ ਗੁਰਸਿਖ ਨਹੀਂ ਹੈ ਕਿਉਂਕਿ 'ਸਾਧ ਕੈ ਸੰਗਿ, ਪਾਏ ਨਾਮ ਰਤਨੁ॥ ਵਰਗੀਆਂ ਪੰਕਤੀਆਂ ਦਸਦੀਆਂ ਹਨ ਕਿ ਇਹ ਸਾਧ ਸਤਿਗੁਰੂ ਦੇ ਪ੍ਰਥਾਏ ਹਨ। ਗੁਰਮੁਖ ਸਾਧੂ ਭਾਂਵੈਂ ਕਿੰਨਾ ਵੀ ਉਚਾ ਉਠ ਜਾਵੇ, ਪਰ ਉਹ ਨਾਮ ਦੇਣ ਦਾ ਅਧਿਕਾਰੀ ਨਹੀਂ ਬਣਦਾ।
੨. ਫ਼ੀ ਜ਼ਮਾਨਾ ਸਾਧ ਦਾ ਸੰਗਿ ਕਰਨ ਦਾ ਭਾਵ ਹੈ - ੧) ਗੁਰੂ ਰੂਪੀ ਬਾਣੀ ਦਾ ਪਾਠ, ਪਿਆਰ, ਸ਼ਰਧਾ ਅਤੇ ਵਿਚਾਰ ਨਾਲ ਕਰਨਾ; ੨) ਖ਼ਾਲਸਾ ਜੀ ਦੇ ਧਾਰਮਿਕ ਦੀਵਾਨਾਂ ਜਿਵੇਂ ਕਿ ਕੀਰਤਨ ਸਮਾਗਮ, ਪਾਠ ਸਮਾਗਮ ਅਤੇ ਹੋਰ ਸਤਿਸੰਗਤੀ ਸਮਾਮਗ ਵਿਚ ਹਾਜ਼ਰੀ ਭਰਨੀ; ੩) ਗੁਰੂ ਘਰ ਦੇ ਖ਼ਾਸੁਲ-ਖ਼ਾਸ  ਨਾਮ ਗੁਰਮੰਤ੍ਰ, ਜੋ ਕਿ ਪੰਜ ਪਿਆਰਿਆਂ ਪਾਸੋਂ ਖੰਡੇ ਦੀ ਪਾਹੁਲ ਲੈਣ ਵੇਲੇ ਮਿਲਦਾ ਹੈ, ਦਾ ਸਵਾਸ ਸਵਾਸ ਜਾਪ ਕਰਨਾ। ਉਪਰ ਦਰਜ ੩ ਤੁਰੀਆ ਗੁਣੀ ਕਰਮ ਕਰਣੇ, ਸਾਧ ਸਤਿਗੁਰੂ ਜੀ ਦਾ ਸੰਗਿ ਕਰਨ ਵਿਚ ਸ਼ੁਮਾਰ ਹਨ।
੩. ਕਈ ਪਖੰਡੀ ਸਾਧ ਅਤੇ ਓਹਨਾਂ ਦੇ ਚੇਲੇ, ਇਸ ਅਸ਼ਟਪਦੀ ਨੂੰ ਆਪਣੇ ਓਪਰ ਘਟਾਉਂਦੇ ਹਨ ਜੋ ਕਿ ਨਿਰੀ ਮਿਥਿਆ ਖਿਆਲੀ ਹੈ, ਨਿਰਾ ਝੂਠ ਹੈ।

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਸਲੋਕੁ ॥ | | | |
| ਅਗਮ ਅਗਾਧਿ ਪਾਰਬ੍ਰਹਮੁ ਸੋਇ ॥ | | | ਪਾਰਬ੍ਰਹਮ (ਦੁਨੀਆ ਤੋਂ ਪਰੇ)  ਹੀ ਪਹੁੰਚ ਤੋਂ ਪਰੇ ਅਤੇ ਅਗਾਧਿ (ਅਥਾਹ) ਹੈ। |
| ਜੋ ਜੋ ਕਹੈ, ਸੁ ਮੁਕਤਾ ਹੋਇ ॥ | | | ਜੋ ਜੋ ਉਸ ਨੂੰ ਕਹਿੰਦਾ ਹੈ ਭਾਵ ਉਸਦਾ ਨਾਮ (ਗੁਰਮਤਿ ਅਨੁਸਾਰ) ਜਪਦਾ ਹੈ, ਉਹ ਮੁਕਤ ਹੋ ਜਾਂਦਾ ਹੈ। |
| ਸੁਨਿ ਮੀਤਾ, ਨਾਨਕੁ ਬਿਨਵੰਤਾ ॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸੁਣ ਮਿੱਤਰ,  (ਗੁਰੂ) ਨਾਨਕ ਬੇਨਤੀ-ਕਰਤਾ ਹੈ; |
| ਸਾਧ ਜਨਾ ਕੀ ਅਚਰਜ ਕਥਾ ॥੧॥ | ਜਨਾਂ | | ਸਾਧ ਜਨਾਂ ਦੀ ਬਿਸਮਾਦੀ ਕਥਾ (ਸੁਣ)। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਸਾਧ ਕੈ ਸੰਗਿ, ਮੁਖ ਊਜਲ ਹੋਤ ॥ | | | ਸਾਧ ਸਤਿਗੁਰੂ ਦੇ ਨਾਲ, ਮੂੰਹ ਉਜਲਾ ਹੋ ਜਾਂਦਾ ਹੈ ਭਾਵ ਜਗਿਆਸੂ ਪਾਪ ਕਰਮ ਕਰਨ ਤੋਂ ਹੱਟ ਜਾਂਦਾ ਹੈ ਅਤੇ ਇਸ ਕਰਕੇ ਉਸ ਦੇ ਚਿਹਰੇ ਤੇ ਅਨੋਖੀ ਇਲਾਹੀ ਚਮਕ ਆ ਜਾਂਦੀ ਹੈ। |
| ਸਾਧਸੰਗਿ, ਮਲੁ ਸਗਲੀ ਖੋਤ ॥ | | | ਗੁਰੂ ਰੂਪੀ ਸਾਧੂ ਨਾਲ, ਮਨ ਦੀ ਸਾਰੀ ਮੈਲ ਧੋਤੀ ਜਾਂਦੀ ਹੈ। |
| ਸਾਧ ਕੈ ਸੰਗਿ, ਮਿਟੈ ਅਭਿਮਾਨੁ ॥ | | | ਗੁਰੂ ਰੂਪੀ ਸਾਧੂ ਨਾਲ, ਹੰਕਾਰ ਮਿਟ ਜਾਂਦਾ ਹੈ। |
| ਸਾਧ ਕੈ ਸੰਗਿ, ਪ੍ਰਗਟੈ ਸੁਗਿਆਨੁ ॥ | | | ਗੁਰੂ ਰੂਪੀ ਸਾਧੂ ਨਾਲ, ਉਤਮ ਗੁਰਮਤਿ ਗਿਆਨ ਪ੍ਰਗਟ ਹੁੰਦਾ ਹੈ। |
| ਸਾਧ ਕੈ ਸੰਗਿ, ਬੁਝੈ ਪ੍ਰਭੁ ਨੇਰਾ ॥ | ਬੁੱਝੈ | ਇਥੇ 'ਬੁਝੈ' ਦਾ ਉਚਾਰਨ 'ਬੁੱਝੈ' ਕਰਨਾ ਹੈ। 'ਬੁਝੈ' ਦਾ ਭਾਵ ਹੈ ਖਤਮ ਹੋਣਾ ਜਦਕਿ 'ਬੁੱਝੈ' ਦਾ ਭਾਵ ਹੈ ਬੁੱਝਣਾ ਭਾਵ ਸਮਝ ਲੈਣਾ ਅਤੇ ਇਥੇ ਭਾਵ ਹੈ ਸਮਝ ਲੈਣਾ ਜਾਂ ਜਾਣ ਲੈਣਾ। | ਗੁਰੂ ਰੂਪੀ ਸਾਧੂ ਨਾਲ, ਪ੍ਰਭੂ ਨੂੰ ਨੇੜੇ ਹੀ (ਘਟ ਵਿਖੇ ਹੀ) ਲਭ ਜਾਂਦਾ ਹੈ। |
| ਸਾਧਸੰਗਿ, ਸਭੁ ਹੋਤ ਨਿਬੇਰਾ ॥ | | | ਗੁਰੂ ਰੂਪੀ ਸਾਧੂ ਨਾਲ, ਸਭ ਕੁਝ ਦਾ ਨਿਬੇੜਾ ਹੋ ਜਾਂਦਾ ਹੈ ਭਾਵ ਦੁਨੀਆ ਦੇ ਜੰਜਾਲਾਂ ਤੋਂ ਨਿਬੇੜਾ (ਛੁਟਕਾਰਾ) ਹੋ ਜਾਂਦਾ ਹੈ। |
| ਸਾਧ ਕੈ ਸੰਗਿ, ਪਾਏ ਨਾਮ ਰਤਨੁ ॥ | | ਨਾਮ ਦੇਣ ਦਾ ਅਧਿਕਾਰ ਕੇਵਲ ਸਤਿਗੁਰੂ ਨੂੰ ਹੈ ਜਿਸ ਤੋਂ ਸਾਬਤ ਹੁੰਦਾ ਹੈ ਕਿ ਇਸ ਅਸ਼ਟਪਦੀ ਵਿਚ 'ਸਾਧ' ਪਦ ਗੁਰੂ ਸਾਹਿਬ ਵਾਸਤੇ ਵਰਤਿਆ ਗਿਆ ਹੈ। | ਗੁਰੂ ਰੂਪੀ ਸਾਧੂ ਨਾਲ, ਨਾਮ ਰਤਨ ਪ੍ਰਾਪਤ ਹੋ ਜਾਂਦਾ ਹੈ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਸਾਧ ਕੈ ਸੰਗਿ, ਏਕ ਊਪਰਿ ਜਤਨੁ ॥ | | | ਗੁਰੂ ਰੂਪੀ ਸਾਧੂ ਨਾਲ, ਇਕ ਦੀ ਪ੍ਰਾਪਤੀ ਲਈ ਜਤਨ (ਉੱਦਮ) ਕਰ ਹੁੰਦਾ ਹੈ ਭਾਵ ਪਰਮਾਤਮਾ ਦੀ ਪ੍ਰਾਪਤੀ ਦੇ ਜਤਨ ਦਾ ਮੁੱਢ ਗੁਰੂ ਰੂਪੀ ਸਾਧ ਤੋਂ ਹੀ ਬੱਝਦਾ ਹੈ। |
| ਸਾਧ ਕੀ ਮਹਿਮਾ ਬਰਨੈ, ਕਉਨੁ ਪ੍ਰਾਨੀ ॥ | | | ਸਾਧ ਦੀ ਮਹਿਮਾ ਕੌਣ ਪ੍ਰਾਣੀ ਬਿਆਨ ਕਰ ਸਕਦਾ ਹੈ? ਭਾਵ ਨਹੀਂ ਕਰ ਸਕਦਾ। |
| ਨਾਨਕ, ਸਾਧ ਕੀ ਸੋਭਾ, ਪ੍ਰਭ ਮਾਹਿ ਸਮਾਨੀ ॥੧॥ | ਸ਼ੋਭਾ, ਮਾਹਿਂ | ਕਈ ਦਾਨੇ 'ਸਮਾਨੀ' ਪਦ ਦਾ ਅਰਥ ਸਮਾਨੰਤਰ ਭਾਵ ਬਰਾਬਰਤਾ ਦਾ ਲੈਂਦੇ ਹੋਏ ਅਰਥ ਕਰਦੇ ਹਨ ਕਿ ਸਾਧ ਦੀ ਸ਼ੋਭਾ, ਪ੍ਰਭ ਦੀ ਸ਼ੋਭਾ ਦੇ ਸਮਾਨੀ ਭਾਵ ਬਰਾਬਰ ਹੈ ਪਰ ਇਹ ਅਰਥ ਤਾਂ ਬਣਦੇ ਜੇਕਰ 'ਮਾਹਿ' ਦੀ ਥਾਂ ਤੇ ਕੁਝ ਵੀ ਨਾ ਹੁੰਦਾ ਜਾਂ 'ਦਾ', 'ਕੈ' ਆਦਿ ਸੰਬੰਧਕ ਹੁੰਦੇ। | ਗੁਰੂ ਸਾਹਿਬ ਫੁਰਮਾਉਂਦੇ ਹਨ, ਸਾਧ ਦੀ ਸ਼ੋਭਾ ਵਡਿਆਈ ਕੇਵਲ ਪ੍ਰਭੂ ਵਿਚ ਹੀ ਸਮਾਈ ਹੋਈ ਹੈ ਭਾਵ ਕੇਵਲ ਪ੍ਰਭੂ ਹੀ ਸਾਧ ਦੀ ਸ਼ੋਭਾ ਜਾਣਦਾ ਹੈ। |
| ਸਾਧ ਕੈ ਸੰਗਿ, ਅਗੋਚਰੁ ਮਿਲੈ ॥ | | | ਗੁਰੂ ਰੂਪੀ ਸਾਧੂ ਨਾਲ, ਅਗੋਚਰ ਵਾਹਿਗੁਰੂ ਮਿਲ ਪੈਂਦੇ ਹਨ। |
| ਸਾਧ ਕੈ ਸੰਗਿ, ਸਦਾ ਪਰਫੁਲੈ ॥ | | | ਗੁਰੂ ਰੂਪੀ ਸਾਧੂ ਨਾਲ, ਆਤਮਕ ਅਵਸਥਾ ਸਦਾ ਪ੍ਰਫੁਲਿਤ ਹੁੰਦੀ ਹੈ ਭਾਵ ਆਤਮਕ ਅਵਸਥਾ ਚੜਦੀਆਂ ਕਲਾਂ ਵਿਚ ਜਾਂਦੀ ਹੈ। |
| ਸਾਧ ਕੈ ਸੰਗਿ, ਆਵਹਿ ਬਸਿ ਪੰਚਾ ॥ | ਆਵਹਿਂ | | ਗੁਰੂ ਰੂਪੀ ਸਾਧੂ ਨਾਲ, ਪੰਜ ਬਿਕਾਰ ਵੱਸ ਆ ਜਾਂਦੇ ਹਨ। |
| ਸਾਧਸੰਗਿ, ਅੰਮ੍ਰਿਤ ਰਸੁ ਭੁੰਚਾ ॥ | | | ਗੁਰੂ ਰੂਪੀ ਸਾਧੂ ਨਾਲ, ਨਾਮ ਰੂਪੀ ਅੰਮ੍ਰਿਤ ਰਸ ਛਕਿਆ ਜਾਂਦਾ ਹੈ। |
| ਸਾਧਸੰਗਿ, ਹੋਇ ਸਭ ਕੀ ਰੇਨ ॥ | | | ਗੁਰੂ ਰੂਪੀ ਸਾਧੂ ਨਾਲ, (ਗੁਰਮਤਿ ਧਾਰਣੀ ਹੋਣ ਕਰਕੇ) ਸਭ ਦੀ ਚਰਨਾਂ ਦੀ ਧੂੜੀ ਹੋ ਜਾਈਦਾ ਹੈ ਭਾਵ ਨਿਮ੍ਰਤਾ ਆ ਜਾਂਦੀ ਹੈ। |
| ਸਾਧ ਕੈ ਸੰਗਿ, ਮਨੋਹਰ ਬੈਨ ॥ | | | ਗੁਰੂ ਰੂਪੀ ਸਾਧੂ ਨਾਲ, ਸਾਧਕ ਦੇ ਬੋਲ (ਬੈਨ) ਸੁਹਾਵਣੇ ਹੋ ਜਾਂਦੇ ਹਨ ਭਾਵ ਬੋਲ ਬਾਣੀ ਮਿੱਠਾ ਹੋ ਜਾਂਦਾ ਹੈ |
| ਸਾਧ ਕੈ ਸੰਗਿ, ਨ ਕਤਹੂੰ ਧਾਵੈ ॥ | | | ਗੁਰੂ ਰੂਪੀ ਸਾਧੂ ਨਾਲ, ਮਨ ਕਿਤੇ ਹੋਰ (ਨਾਮ ਤੋਂ ਬਿਨਾ) ਨਹੀਂ ਦੌੜਦਾ। |
| ਸਾਧਸੰਗਿ, ਅਸਥਿਤਿ ਮਨੁ ਪਾਵੈ ॥ | | | ਗੁਰੂ ਰੂਪੀ ਸਾਧੂ ਨਾਲ, ਸਾਧਕ ਸਥਿਰ ਮਨ ਪਾ ਲੈਂਦਾ ਹੈ। |
| ਸਾਧ ਕੈ ਸੰਗਿ, ਮਾਇਆ ਤੇ ਭਿੰਨ ॥ | | | ਗੁਰੂ ਰੂਪੀ ਸਾਧੂ ਨਾਲ, ਜੀਵ ਮਾਇਆ ਤੋਂ ਅਲਗ ਭਾਵ ਨਿਰਲੇਪ ਹੋ ਜਾਂਦਾ ਹੈ। |
| ਸਾਧਸੰਗਿ, ਨਾਨਕ, ਪ੍ਰਭ ਸੁਪ੍ਰਸੰਨ ॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਪ੍ਰਭ ਜੀ ਸੁਪ੍ਰਸੰਨ ਹੁੰਦੇ ਹਨ (ਸਾਧ ਸੰਗਿ)। |
| ਸਾਧਸੰਗਿ, ਦੁਸਮਨ ਸਭਿ ਮੀਤ ॥ | ਦੁਸ਼ਮਨ | | ਗੁਰੂ ਰੂਪੀ ਸਾਧੂ ਨਾਲ, ਸਾਰੇ ਦੁਸ਼ਮਨ, ਦੋਸਤ ਬਣ ਜਾਂਦੇ ਹਨ। |
| ਸਾਧੂ ਕੈ ਸੰਗਿ, ਮਹਾ ਪੁਨੀਤ ॥ | ਮਹਾਂ | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ ਮਹਾਂ ਪਵਿਤ੍ਰ ਹੋ ਜਾਂਦਾ ਹੈ। |
| ਸਾਧਸੰਗਿ, ਕਿਸ ਸਿਉ ਨਹੀ ਬੈਰੁ ॥ | ਸਿਉਂ, ਨ੍ਹੀਂ | | ਗੁਰੂ ਰੂਪੀ ਸਾਧੂ ਨਾਲ, ਕਿਸੇ ਨਾਲ ਵੈਰ ਨਹੀਂ ਰਹਿੰਦਾ (ਸਾਰਿਆਂ ਨਾਲ ਬਣ ਆਉਂਦੀ ਹੈ)। |
| ਸਾਧ ਕੈ ਸੰਗਿ, ਨ ਬੀਗਾ ਪੈਰੁ ॥ | ਬੀਂਗਾ | | ਗੁਰੂ ਰੂਪੀ ਸਾਧੂ ਨਾਲ, ਕਦੇ ਗ਼ਲਤ ਕਦਮ ਨਹੀਂ ਰੱਖ ਹੁੰਦਾ ਭਾਵ ਗ਼ਲਤ ਕੰਮ ਨਹੀਂ ਕਰ ਹੁੰਦਾ। |
| ਸਾਧ ਕੈ ਸੰਗਿ, ਨਾਹੀ ਕੋ ਮੰਦਾ ॥ | ਨਾਹੀਂ | | ਗੁਰੂ ਰੂਪੀ ਸਾਧੂ ਨਾਲ, ਕੋਈ ਬੁਰਾ ਨਹੀਂ ਲਗਦਾ। |
| ਸਾਧਸੰਗਿ, ਜਾਨੇ ਪਰਮਾਨੰਦਾ ॥ | | | ਗੁਰੂ ਰੂਪੀ ਸਾਧੂ ਨਾਲ, (ਪਰਮਾਰਥੀ) ਪਰਮ ਅਨੰਦ ਜਾਣ ਲਈਦਾ ਹੈ। |
| ਸਾਧ ਕੈ ਸੰਗਿ, ਨਾਹੀ ਹਉ ਤਾਪੁ ॥ | ਨਾਹੀਂ, ਹਉਂ | | ਸਾਧ ਦੇ ਨਾਲ, ਹਉਮੈ ਦਾ ਬੁਖ਼ਾਰ (ਬੀਮਾਰੀ) ਨਹੀਂ ਰਹਿੰਦੀ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਸਾਧ ਕੈ ਸੰਗਿ, ਤਜੈ ਸਭੁ ਆਪੁ ॥ | | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ ਸਭ ਆਪਣਾ ਆਪਾ (ਹੰਕਾਰ) ਤਿਆਗ ਦਿੰਦਾ ਹੈ। |
| ਆਪੇ ਜਾਨੈ, ਸਾਧ ਬਡਾਈ ॥ | | | ਆਪੇ ਪਰਮਾਤਮਾ ਜਾਣਦਾ ਹੈ (ਹੋਰ ਕੋਈ ਨਹੀਂ), ਸਾਧੂ ਦੀ ਵਡਿਆਈ। |
| ਨਾਨਕ, ਸਾਧ ਪ੍ਰਭੂ ਬਨਿ ਆਈ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸਾਧ ਦੀ ਪ੍ਰਭੂ ਨਾਲ ਬਣ ਆਈ ਹੈ। |
| ਸਾਧ ਕੈ ਸੰਗਿ, ਨ ਕਬਹੂ ਧਾਵੈ ॥ | ਕਬਹੂੰ | | ਗੁਰੂ ਰੂਪੀ ਸਾਧੂ ਨਾਲ, ਮਨ ਕਿਤੇ ਹੋਰ ਨਹੀਂ ਦੌੜਦਾ। |
| ਸਾਧ ਕੈ ਸੰਗਿ, ਸਦਾ ਸੁਖੁ ਪਾਵੈ ॥ | | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ ਸਦਾ ਸੁਖ ਪਾਉਂਦਾ ਹੈ। |
| ਸਾਧਸੰਗਿ, ਬਸਤੁ ਅਗੋਚਰ ਲਹੈ ॥ | | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ, ਨਾ ਹੱਥ ਆਉਣ ਵਾਲੀ (ਪਰਮਾਰਥੀ) ਵਸਤੂ ਲੈ ਲੈਂਦਾ ਹੈ। |
| ਸਾਧੂ ਕੈ ਸੰਗਿ, ਅਜਰੁ ਸਹੈ ॥ | ਅ-ਜਰੁ | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ, ਵਾਹਿਗੁਰੂ ਦੇ ਅਜਰ ਦਰਸ਼-ਮਿਲਾਪ ਨੂੰ ਜਰ ਲੈਂਦਾ ਹੈ। |
| ਸਾਧ ਕੈ ਸੰਗਿ, ਬਸੈ ਥਾਨਿ ਊਚੈ ॥ | | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ ਦਾ ਮਨ, ਉਚੇ (ਦਸਮ ਦੁਆਰ) ਸਥਾਨ ਤੇ ਵੱਸਦਾ ਹੈ। |
| ਸਾਧੂ ਕੈ ਸੰਗਿ, ਮਹਲਿ ਪਹੂਚੈ ॥ | ਪਹੂੰਚੈ | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ, ਵਾਹਿਗੁਰੂ ਦੇ ਸਚਖੰਡੀ ਮਹਿਲ ਵਿਚ ਪਹੁੰਚ ਜਾਂਦਾ ਹੈ। |
| ਸਾਧ ਕੈ ਸੰਗਿ, ਦ੍ਰਿੜੈ ਸਭਿ ਧਰਮ ॥ | | ਇਸ ਪੰਕਤੀ ਦਾ ਇਹ ਭਾਵ ਨਹੀਂ ਹੈ ਕਿ ਗੁਰਸਿਖ, ਸਾਧ ਦੀ ਸੰਗਤ ਨਾਲ, ਸਾਰੇ ਧਰਮਾਂ ਦਾ ਧਾਰਣੀ ਅਨੁਸਾਰੀ ਹੋ ਜਾਂਦਾ ਹੈ ਬਲਕਿ ਭਾਵ ਇਹ ਹੈ ਕਿ ਸਾਧ ਦੀ ਸੰਗਤ ਕਰਨ ਕਰਕੇ ਹੋਰ ਕੋਈ ਧਰਮ ਕਮਾਉਣ ਦੀ ਲੋੜ ਨਹੀਂ; ਸਾਰੇ ਧਰਮ ਕਰਮ, ਇਸੇ ਇਕ ਸੰਗਤ ਕਰਨ ਰੂਪੀ ਕਰਮ ਵਿਚ ਆ ਜਾਂਦੇ ਹਨ। | ਗੁਰੂ ਰੂਪੀ ਸਾਧੂ ਨਾਲ, ਸਭ ਧਰਮ ਦ੍ਰਿੜੇ ਲਏ ਜਾਂਦੇ ਹਨ ਭਾਵ ਸਾਧ ਦੀ ਸੰਗਤ ਕਰਨ ਤੋਂ ਬਾਅਦ ਹੋਰ ਕੋਈ ਧਰਮ ਕਮਾਉਣ ਦੀ ਲੋੜ ਨਹੀਂ ਹੈ। |
| ਸਾਧ ਕੈ ਸੰਗਿ, ਕੇਵਲ ਪਾਰਬ੍ਰਹਮ ॥ | | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ, ਕੇਵਲ ਪਾਰਬ੍ਰਹਮ ਦਾ ਹੀ ਹੋ ਜਾਂਦਾ ਹੈ, ਹੋਰ ਕਿਸੇ ਜੋਗਾ ਨਹੀਂ ਰਹਿੰਦਾ। |
| ਸਾਧ ਕੈ ਸੰਗਿ, ਪਾਏ ਨਾਮ ਨਿਧਾਨ ॥ | | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ ਨਾਮ ਖ਼ਜ਼ਾਨਾ ਪਾ ਲੈਂਦਾ ਹੈ। |
| ਨਾਨਕ, ਸਾਧੂ ਕੈ ਕੁਰਬਾਨ ॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਉਹ ਸਾਧੂ ਤੇ ਕੁਰਬਾਨ ਹਨ। |
| ਸਾਧ ਕੈ ਸੰਗਿ, ਸਭ ਕੁਲ ਉਧਾਰੈ ॥ | | ਕੁਲ ਦਾ ਉਧਾਰ ਗੁਰਮਤਿ ਅਨੁਸਾਰ ਹੁੰਦਾ ਹੈ। ਇਸ ਤਰ੍ਹਾਂ ਨਹੀਂ ਹੁੰਦਾ ਕਿ ਮਨਮੁਖ ਰਿਸ਼ਤੇਦਾਰ ਦਾ ਉਧਾਰ ਆਪਣੇ ਆਪ ਹੋ ਜਾਂਦਾ ਹੈ। ਕੁਲ ਵਿਚ ਪੈਦਾ ਹੋਏ ਗੁਰਮੁਖ ਜਨ ਦਾ ਸਦਕਾ ਗੁਰੂ ਸਾਹਿਬ, ਕੁਲ ਦੇ ਬਾਕੀ ਮੈਂਬਰਾਂ ਨੂੰ ਗੁਰਮਤਿ ਨਾਮ ਦੇ ਅਧਿਕਾਰੀ ਮੰਨ ਲੈਂਦੇ ਹਨ ਅਤੇ ਸਮਾਂ ਆਉਣ ਤੇ ਉਹਨਾਂ ਨੂੰ ਸਿਖੀ ਬਖਸ਼ ਕੇ, ਨਾਮ ਦੇ ਸੱਚੇ ਲਾਹੇ ਕਮਾਉਣ ਲਾ ਦਿੰਦੇ ਹਨ ਜਿਸ ਕਰਕੇ ਓੜਕ ਉਹਨਾਂ ਦਾ ਉਧਾਰ ਹੋ ਜਾਂਦਾ ਹੈ। | ਗੁਰੂ ਰੂਪੀ ਸਾਧੂ ਨਾਲ, ਸਾਰੇ ਖਾਨਦਾਨ ਦਾ ਉਧਾਰ ਹੋ ਜਾਂਦਾ ਹੈ। |
| ਸਾਧਸੰਗਿ, ਸਾਜਨ ਮੀਤ ਕੁਟੰਬ ਨਿਸਤਾਰੈ ॥ | | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ, ਦੋਸਤਾਂ-ਮਿੱਤਰਾਂ, ਪਰਿਵਾਰ ਆਦਿ ਨੂੰ ਉਧਾਰ ਲੈਂਦਾ ਹੈ। |
| ਸਾਧੂ ਕੈ ਸੰਗਿ, ਸੋ ਧਨੁ ਪਾਵੈ ॥ | | | ਗੁਰੂ ਰੂਪੀ ਸਾਧੂ ਨਾਲ, ਉਹ ਧਨ ਪਾਉਂਦਾ ਹੈ; |
| ਜਿਸੁ ਧਨ ਤੇ, ਸਭੁ ਕੋ ਵਰਸਾਵੈ ॥ | | | ਜਿਸ ਧਨ ਕਰਕੇ ਹਰ ਕੋਈ ਫਾਇਦਾ ਉਠਾਉਂਦਾ ਹੈ। |

| ਗੁਰਬਾਣੀ ਪਾਠ | ਉਚਾਰਨ ਸੋਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਸਾਧਸੰਗਿ, ਧਰਮ ਰਾਇ ਕਰੇ ਸੇਵਾ ॥ | | ਜੋ ਲੋਕ ਇਹ ਪ੍ਰਚਾਰ ਕਰਦੇ ਹਨ ਕਿ ਧਰਮਰਾਏ ਨਾਂ ਦੀ ਕੋਈ ਹਸਤੀ ਨਹੀਂ ਹੈ, ਉਹ ਇਸ ਪੰਕਤੀ ਦਾ ਕੀ ਅਰਥ ਕਰਨਗੇ? ਉਹਨਾਂ ਦੇ ਭਾ ਦੀ ਤਾਂ ਇਹ ਪੰਕਤੀ ਅਰਥਹੀਣ ਹੀ ਹੈ। | ਗੁਰੂ ਰੂਪੀ ਸਾਧੂ ਨਾਲ, ਪਰਲੋਕ ਵਿਖੇ, ਧਰਮ ਰਾਏ ਸੇਵਾ ਕਰਦਾ ਹੈ (ਹਿਸਾਬ ਕਿਤਾਬ ਲੈਣ ਦੀ ਬਜਾਏ)। |
| ਸਾਧ ਕੈ ਸੰਗਿ, ਸੋਭਾ ਸੁਰਦੇਵਾ ॥ | ਸ਼ੋਭਾ | | ਗੁਰੂ ਰੂਪੀ ਸਾਧੂ ਨਾਲ, ਦੇਵਤੇ ਆਦਿ ਵੀ ਸ਼ੋਭਾ ਕਰਦੇ ਹਨ। |
| ਸਾਧੂ ਕੈ ਸੰਗਿ, ਪਾਪ ਪਲਾਇਨ ॥ | | | ਗੁਰੂ ਰੂਪੀ ਸਾਧੂ ਨਾਲ, ਪਾਪ ਨਸ਼ਟ ਹੋ ਜਾਂਦੇ ਹਨ। |
| ਸਾਧਸੰਗਿ, ਅੰਮ੍ਰਿਤ ਗੁਨ ਗਾਇਨ ॥ | | | ਗੁਰੂ ਰੂਪੀ ਸਾਧੂ ਨਾਲ, ਗੁਰਬਾਣੀ ਰੂਪੀ ਅੰਮ੍ਰਿਤ ਹਰਿਗੁਣਾਂ ਦਾ ਗਾਇਣ ਹੁੰਦਾ ਹੈ। |
| ਸਾਧ ਕੈ ਸੰਗਿ, ਸ੍ਰਬ ਥਾਨ ਗੰਮਿ ॥ | | | ਗੁਰੂ ਰੂਪੀ ਸਾਧੂ ਨਾਲ, ਸਭ ਥਾਂਵਾਂ ਤੇ ਪਹੁੰਚ ਹੋ ਜਾਂਦੀ ਹੈ। |
| ਨਾਨਕ, ਸਾਧ ਕੈ ਸੰਗਿ, ਸਫਲ ਜਨੰਮ ॥੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸਾਧ ਦੇ ਨਾਲ, ਜਨਮ ਸਫਲ ਹੋ ਜਾਂਦਾ ਹੈ। |
| ਸਾਧ ਕੈ ਸੰਗਿ, ਨਹੀ ਕਛੁ ਘਾਲ ॥ | ਨਹੀਂ | ੧. ਘਾਲ ਦਾ ਭਾਵ ਇਥੇ ਆਨਮੱਤਾਂ ਦੇ ਘੋਰ ਜਪਾਂ ਤਪਾਂ, ਵਰਤ ਨੇਮਾਂ ਤੋਂ ਹੈ। ਗੁਰਮਤਿ ਦਾ ਪਰਮਾਰਥੀ ਰਾਹ ਬਹੁਤ ਸੁਹੇਲਾ ਹੈ। ੨. ਇਥੇ ਘਾਲ ਨਾ ਕਰਨ ਦਾ ਭਾਵ ਇਹ ਨਹੀਂ ਲੈਣਾ ਚਾਹੀਦਾ ਕਿ ਗੁਰਮਤਿ ਰਹਿਤ ਮਰਿਆਦਾ ਲਈ ਘਾਲ ਕਮਾਈ ਨਹੀਂ ਕਰਨੀ ਚਾਹੀਦੀ ਬਲਕਿ ਸ੍ਰੀ ਦਸਮੇਸ਼ ਜੀ ਦੀ ਰਹਿਤ ਰੱਖਣ ਲਈ ਤਾਂ ਪੂਰੀ ਤਰ੍ਹਾਂ ਤਤਪਰ ਰਹਿਣਾ ਚਾਹੀਦਾ ਹੈ। | ਗੁਰੂ ਰੂਪੀ ਸਾਧੂ ਨਾਲ, ਕੁਝ ਵੀ ਘਾਲ ਨਹੀਂ ਕਰਨੀ ਪੈਂਦੀ। |
| ਦਰਸਨੁ ਭੇਟਤ, ਹੋਤ ਨਿਹਾਲ ॥ | ਦਰਸ਼ਨ | | ਸਾਧ ਗੁਰੂ ਦੇ ਤਾਂ ਦਰਸ਼ਨ ਕਰਕੇ ਹੀ ਨਿਹਾਲ ਹੋ ਜਾਈਦਾ ਹੈ। |
| ਸਾਧ ਕੈ ਸੰਗਿ, ਕਲੂਖਤ ਹਰੈ ॥ | | | ਗੁਰੂ ਰੂਪੀ ਸਾਧੂ ਨਾਲ, ਪਾਪ ਖਿਚ ਲਏ ਜਾਂਦੇ ਹਨ ਭਾਵ ਖਤਮ ਹੋ ਜਾਂਦੇ ਹਨ। |
| ਸਾਧ ਕੈ ਸੰਗਿ, ਨਰਕ ਪਰਹਰੈ ॥ | | | ਗੁਰੂ ਰੂਪੀ ਸਾਧੂ ਨਾਲ, ਨਰਕ ਪਰੇ ਕਰ ਲਿਆ ਜਾਂਦਾ ਹੈ ਭਾਵ ਨਰਕ ਨਹੀਂ ਜਾਣਾ ਪੈਂਦਾ। |
| ਸਾਧ ਕੈ ਸੰਗਿ, ਈਹਾ ਊਹਾ ਸੁਹੇਲਾ ॥ | ਈਹਾਂ, ਊਹਾਂ | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ ਇਥੇ ਉਥੇ (ਇਸ ਦੁਨੀਆ ਵਿਚ ਅਤੇ ਅਗਲੀ ਦੁਨੀਆ) ਵਿਚ ਸੁਹੇਲਾ ਹੋ ਜਾਂਦਾ ਹੈ। |
| ਸਾਧਸੰਗਿ, ਬਿਛੁਰਤ ਹਰਿ ਮੇਲਾ ॥ | | 'ਹਰਿ' ਇਥੇ ਦੇਹੁਲੀ ਦੀਪਕ ਹੈ । 'ਬਿਛੁਰਤ ਹਰਿ' ਅਤੇ 'ਹਰਿ ਮੇਲਾ'। 'ਬਿਛੁਰਤ ਹਰਿ' ਦਾ ਮਤਲਬ ਹੈ ਹਰੀ ਤੋਂ ਵਿਛੜਿਆ ਅਤੇ 'ਹਰਿ ਮੇਲਾ' ਦਾ ਭਾਵ ਹੈ ਹਰੀ ਨਾਲ ਮਿਲਾਪ। | ਗੁਰੂ ਰੂਪੀ ਸਾਧੂ ਨਾਲ, ਹਰੀ ਤੋਂ ਵਿਛੁੜੇ ਦਾ, ਹਰੀ ਨਾਲ ਮੇਲਾ ਹੋ ਜਾਂਦਾ ਹੈ। |
| ਜੋ ਇਛੈ, ਸੋਈ ਫਲੁ ਪਾਵੈ ॥ | | | ਗੁਰਸਿਖ ਜੋ ਵੀ ਇੱਛਦਾ ਹੈ ਸੋ ਫਲ ਪਾ ਲੈਂਦਾ ਹੈ। |
| ਸਾਧ ਕੈ ਸੰਗਿ, ਨ ਬਿਰਥਾ ਜਾਵੈ ॥ | | | ਗੁਰੂ ਰੂਪੀ ਸਾਧੂ ਨਾਲ ਗੁਜ਼ਾਰਿਆ ਹੋਇਆ ਸਮਾਂ ਅਤੇ ਘਾਲੀ ਹੋਈ ਘਾਲ ਬਿਰਥੀ ਨਹੀਂ ਜਾਂਦੀ। |
| ਪਾਰਬ੍ਰਹਮੁ, ਸਾਧ ਰਿਦ ਬਸੈ ॥ | | | ਪਾਰਬ੍ਰਹਮ ਵਾਹਿਗੁਰੂ, ਸਾਧ ਗੁਰੂ ਦੇ ਹਿਰਦੇ ਵਿਚ ਵੱਸਦਾ ਹੈ। |
| ਨਾਨਕ, ਉਧਰੈ ਸਾਧ ਸੁਨਿ ਰਸੈ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰਸਿਖ ਉਧਰਦਾ ਹੈ ਸਾਧ ਨੂੰ ਰਸ ਨਾਲ ਸੁਨਣ ਨਾਲ ਭਾਵ ਸਾਧ ਦੇ ਗੁਰਬਾਣੀ ਰੂਪੀ ਬਚਨ ਰਸ ਲੈਕੇ ਸੁਨਣ ਨਾਲ। |
| ਸਾਧ ਕੈ ਸੰਗਿ, ਸੁਨਉ ਹਰਿ ਨਾਉ ॥ | ਨਾਂਉਂ, ਸੁਨਉਂ | | ਗੁਰੂ ਰੂਪੀ ਸਾਧੂ ਨਾਲ, ਮੈਂ ਹਰੀ ਦਾ ਨਾਮ ਸੁਣਦਾ ਹਾਂ। |

| ਸੰਥਿਆ – ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਸਾਧਸੰਗਿ, ਹਰਿ ਕੇ ਗੁਨ ਗਾਉ ॥ | ਗਾਉਂ | | ਗੁਰੂ ਰੂਪੀ ਸਾਧੂ ਨਾਲ, ਮੈਂ ਗੁਰਬਾਣੀ ਰੂਪੀ ਹਰਿਗੁਨ ਗਾਉਂਦਾ ਹਾਂ। |
| ਸਾਧ ਕੈ ਸੰਗਿ, ਨ ਮਨ ਤੇ ਬਿਸਰੈ ॥ | | | ਗੁਰੂ ਰੂਪੀ ਸਾਧੂ ਨਾਲ, ਵਾਹਿਗੁਰੂ ਮਨ ਤੋਂ ਨਹੀਂ ਭੁਲਦਾ। |
| ਸਾਧਸੰਗਿ, ਸਰਪਰ ਨਿਸਤਰੈ ॥ | | | ਗੁਰੂ ਰੂਪੀ ਸਾਧੂ ਨਾਲ, ਗੁਰਸਿਖ ਬਿਨਾ ਸ਼ਕ (ਨਿਸੰਦੇਹ), ਤਰ ਜਾਂਦਾ ਹੈ। |
| ਸਾਧ ਕੈ ਸੰਗਿ, ਲਗੈ ਪ੍ਰਭੁ ਮੀਠਾ ॥ | | | ਗੁਰੂ ਰੂਪੀ ਸਾਧੂ ਨਾਲ, ਪ੍ਰਭੂ ਮਿੱਠਾ ਲਗਦਾ ਹੈ ਭਾਵ ਨਾਮ ਮਿਠਾ ਲਗਦਾ ਹੈ। |
| ਸਾਧੂ ਕੈ ਸੰਗਿ, ਘਟਿ ਘਟਿ ਡੀਠਾ ॥ | | | ਗੁਰੂ ਰੂਪੀ ਸਾਧੂ ਨਾਲ, ਵਾਹਿਗੁਰੂ ਹਰੇਕ ਦੇ ਅੰਦਰ ਦਿਸਣ ਲਗ ਪੈਂਦਾ ਹੈ। |
| ਸਾਧਸੰਗਿ, ਭਏ ਆਗਿਆਕਾਰੀ ॥ | | | ਗੁਰੂ ਰੂਪੀ ਸਾਧੂ ਨਾਲ, ਅਸੀਂ ਪਰਮਾਤਮਾ ਦੀ ਆਗਿਆ ਵਿਚ ਰਹਿਣ ਲਗ ਪਏ ਹਾਂ, ਜਿਸ ਕਰਕੇ; |
| ਸਾਧਸੰਗਿ, ਗਤਿ ਭਈ ਹਮਾਰੀ ॥ | | | ਗੁਰੂ ਰੂਪੀ ਸਾਧੂ ਨਾਲ, ਸਾਡੀ ਗਤੀ ਹੋ ਗਈ ਹੈ ਭਾਵ ਅਸੀਂ ਤਰ ਗਏ ਹਾਂ। |
| ਸਾਧ ਕੈ ਸੰਗਿ, ਮਿਟੇ ਸਭਿ ਰੋਗ ॥ | | | ਗੁਰੂ ਰੂਪੀ ਸਾਧੂ ਨਾਲ, ਸਾਰੇ ਰੋਗ ਮਿਟ ਗਏ ਹਨ। |
| ਨਾਨਕ, ਸਾਧ ਭੇਟੇ ਸੰਜੋਗ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸਾਧ ਗੁਰੂ ਜੀ ਸੰਜੋਗ ਨਾਲ ਮਿਲਦੇ ਹਨ। |
| ਸਾਧ ਕੀ ਮਹਿਮਾ, ਬੇਦ ਨ ਜਾਨਹਿ ॥ | ਜਾਨਹਿਂ | 'ਜਾਨਹਿ = ਨਹੀਂ ਜਾਣਦੇ' | ਸਾਧ ਗੁਰੂ ਦੀ ਮਹਿਮਾਂ ਬੇਦ ਨਹੀਂ ਜਾਣਦੇ। |
| ਜੇਤਾ ਸੁਨਹਿ, ਤੇਤਾ ਬਖਿਆਨਹਿ ॥ | ਬਖਿਆਨਹਿਂ | 'ਬਖਿਆਨਹਿ' – ਬਖਿਆਨਦੇ ਹਨ। | ਜਿਨੀ ਕੁ ਉਹਨਾਂ ਨੇ ਸਾਧ ਦੀ ਮਹਿਮਾ ਸੁਣੀ ਹੈ ਉਤਨੀ ਹੀ ਬਿਆਨ ਕਰਦੇ ਹਨ। |
| ਸਾਧ ਕੀ ਉਪਮਾ, ਤਿਹੁ ਗੁਣ ਤੇ ਦੂਰਿ ॥ | | | ਸਾਧ ਗੁਰੂ ਦੀ ਉਪਮਾ ਮਾਇਆ ਦੇ ਤਿਨਾਂ ਗੁਣਾਂ ਤੋਂ ਉਪਰ ਹੈ। |
| ਸਾਧ ਕੀ ਉਪਮਾ, ਰਹੀ ਭਰਪੂਰਿ ॥ | | | ਸਾਧ ਗੁਰੂ ਦੀ ਉਪਮਾ ਵਾਹਿਗੁਰੂ ਹੀ ਜਾਣਦਾ ਹੈ, ਇਸ ਕਰਕੇ ਇਹ ਉਪਮਾ ਵਾਹਿਗੁਰੂ ਵਾਂਗ ਹੀ ਸਾਰੇ ਭਰਪੂਰ ਹੈ ਭਾਵ ਸਾਰੇ ਪਾਸੇ ਛਾਈ ਹੋਈ ਹੈ। |
| ਸਾਧ ਕੀ ਸੋਭਾ ਕਾ, ਨਾਹੀ ਅੰਤ ॥ | ਸ਼ੋਭਾ, ਨਾਹੀਂ | | ਸਾਧ ਗੁਰੂ ਦੀ ਸ਼ੋਭਾ ਦਾ ਕੋਈ ਅੰਤ ਨਹੀਂ ਹੈ। |
| ਸਾਧ ਕੀ ਸੋਭਾ, ਸਦਾ ਬੇਅੰਤ ॥ | ਸ਼ੋਭਾ | | ਸਾਧ ਗੁਰੂ ਦੀ ਸ਼ੋਭਾ ਸਦਾ ਬੇਅੰਤ ਹੈ। |
| ਸਾਧ ਕੀ ਸੋਭਾ, ਊਚ ਤੇ ਊਚੀ ॥ | ਸ਼ੋਭਾ | | ਸਾਧ ਗੁਰੂ ਦੀ ਸ਼ੋਭਾ ਉਚੀ ਤੋਂ ਉਚੀ ਹੈ ਭਾਵ ਬਹੁਤ ਉਚੀ ਹੈ। |
| ਸਾਧ ਕੀ ਸੋਭਾ, ਮੂਚ ਤੇ ਮੂਚੀ ॥ | ਸ਼ੋਭਾ | | ਸਾਧ ਗੁਰੂ ਦੀ ਸ਼ੋਭਾ ਬਹੁਤ ਮਹਾਨ ਹੈ। |
| ਸਾਧ ਕੀ ਸੋਭਾ, ਸਾਧ ਬਨਿ ਆਈ ॥ | ਸ਼ੋਭਾ | | ਸਾਧ ਗੁਰੂ ਦੀ ਸ਼ੋਭਾ ਇਹ ਹੈ ਕਿ ਸਾਧ ਗੁਰੂ ਦੀ ਪਰਮਾਤਮਾ ਨਾਲ ਬਣ ਆਈ ਹੈ। |
| ਨਾਨਕ, ਸਾਧ ਪ੍ਰਭ, ਭੇਦੁ ਨ ਭਾਈ ॥੮॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸਾਧ ਗੁਰੂ ਵਿਚ ਅਤੇ ਪ੍ਰਭੂ ਵਿਚ ਕੋਈ ਫਰਕ ਨਹੀਂ ਹੈ। |

੧. ਇਹ ਅਸ਼ਟਪਦੀ ਬ੍ਰਹਮਗਿਆਨੀ ਨੂੰ ਸਮਰਪਿਤ ਹੈ।

੨. ਬ੍ਰਹਮਗਿਆਨੀ ਦਾ ਅਰਥ ਹੈ ਜਿਸ ਪਾਸ ਬ੍ਰਹਮ ਭਾਵ ਪਰਮਾਤਮਾ ਦਾ ਗਿਆਨ ਹੋਵੇ। ਇਸ ਪਰਿਭਾਸ਼ਾ ਮੁਤਾਬਕ, ਤਿਨ ਹਸਤੀਆਂ ਬ੍ਰਹਮ ਦਾ ਗਿਆਨ ਰੱਖਦੀਆਂ ਹਨ – ਬ੍ਰਹਮ ਆਪ, ਬ੍ਰਹਮ ਰੂਪ ਸਤਿਗੁਰੂ ਅਤੇ ਪਰਵਾਣ ਹੋਇਆ ਗੁਰਸਿਖ।

੩. ਇਸ ਅਸ਼ਟਪਦੀ ਵਿਚ ਬਹੁਤ ਤਾਂ ਗੁਰਸਿਖ ਬ੍ਰਹਮਗਿਆਨੀ ਦੀ ਤਾਰੀਫ਼ ਹੈ ਪਰ ਬ੍ਰਹਮ ਰੂਪੀ ਬ੍ਰਹਮਗਿਆਨੀ ਅਤੇ ਸਤਿਗੁਰੂ ਰੂਪੀ ਬ੍ਰਹਮਗਿਆਨੀ ਦੀ ਗੱਲ ਵੀ ਕੀਤੀ ਹੈ। ਪਹਿਲੀਆਂ ੭ ਪਉੜੀਆਂ ਵਿਚ ਗੁਰਮੁਖ ਬ੍ਰਹਮਗਿਆਨੀ ਦੇ ਲਛਣ ਲਿਖੇ ਹਨ ਅਤੇ ਅਖੀਰਲੀ ਪਉੜੀ ਵਿਚ ਬ੍ਰਹਮ ਰੂਪੀ ਬ੍ਰਹਮਗਿਆਨੀ ਅਤੇ ਸਤਿਗੁਰੂ ਰੂਪੀ ਬ੍ਰਹਮਗਿਆਨੀ ਦਾ ਜ਼ਿਕਰ ਹੈ।

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਸਲੋਕੁ ॥ | | | |
| ਮਨਿ ਸਾਚਾ, ਮੁਖਿ ਸਾਚਾ ਸੋਇ ॥ | | | ਉਸ ਦੇ ਮਨ ਵਿਚ ਸਾਚਾ (ਸੱਚਾ ਨਾਮ) ਹੈ, ਮੂੰਹ ਵਿਚ ਓਹੀ ਸਾਚਾ (ਸੱਚਾ ਨਾਮ) ਹੈ |
| ਅਵਰੁ ਨ ਪੇਖੈ, ਏਕਸੁ ਬਿਨੁ ਕੋਇ ॥ | | | ਹੋਰ ਕਿਸੇ ਨੂੰ ਨਹੀਂ ਦੇਖਦਾ, ਇਕ ਪਰਮਾਤਮਾ ਤੋਂ ਬਿਨਾ ਭਾਵ ਦੁਨੀਆ ਨੂੰ ਪਰਮਾਤਮਾ ਦਾ ਰੂਪ ਕਰਕੇ ਦੇਖਦਾ ਹੈ। |
| ਨਾਨਕ, ਇਹ ਲਛਣ ਬ੍ਰਹਮ ਗਿਆਨੀ ਹੋਇ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਇਹ ਲਛਣ ਹਨ ਬ੍ਰਹਮਗਿਆਨੀ ਦੇ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਬ੍ਰਹਮਗਿਆਨੀ, ਸਦਾ ਨਿਰਲੇਪ ॥ | | | ਬ੍ਰਹਮਗਿਆਨੀ ਸਦਾ (ਮਾਇਆ ਤੋਂ) ਨਿਰਲੇਪ ਰਹਿੰਦਾ ਹੈ; |
| ਜੈਸੇ ਜਲ ਮਹਿ, ਕਮਲ ਅਲੇਪ ॥ | ਮਹਿਂ | | ਜਿਵੇਂ ਪਾਣੀ ਵਿਚ, ਕਮਲ ਦਾ ਫੁਲ (ਚਿੱਕੜ ਤੋਂ) ਅਲੇਪ ਰਹਿੰਦਾ ਹੈ। |
| ਬ੍ਰਹਮਗਿਆਨੀ, ਸਦਾ ਨਿਰਦੋਖ ॥ | | | ਬ੍ਰਹਮਗਿਆਨੀ ਸਦਾ ਦੋਖ ਰਹਿਤ ਰਹਿੰਦਾ ਹੈ (ਅਤੇ ਆਪਣੇ ਦੋਖਾਂ ਨੂੰ ਇਸ ਤਰਾਂ ਖਤਮ ਕਰ ਦਿੰਦਾ ਹੈ ਜਿਵੇਂ); |
| ਜੈਸੇ ਸੂਰੁ, ਸਰਬ ਕਉ ਸੋਖ ॥ | | | ਜਿਵੇਂ ਸੂਰਜ ਸਭ ਕੁਝ ਨੂੰ ਸੁਕਾ ਦਿੰਦਾ ਹੈ। |
| ਬ੍ਰਹਮਗਿਆਨੀ, ਕੈ ਦ੍ਰਿਸਟਿ ਸਮਾਨਿ ॥ | ਦ੍ਰਿਸ਼ਟਿ | | ਬ੍ਰਹਮਗਿਆਨੀ ਦੀ ਦ੍ਰਿਸ਼ਟੀ ਸਭ ਵਲ ਬਰਾਬਰ ਹੁੰਦੀ ਹੈ; |
| ਜੈਸੇ ਰਾਜ ਰੰਕ ਕਉ, ਲਾਗੈ ਤੁਲਿ ਪਵਾਨ ॥ | | | ਜਿਵੇਂ ਹਵਾ, ਰਾਜੇ ਅਤੇ ਗ਼ਰੀਬ ਨੂੰ ਬਰਾਬਰ ਲਗਦੀ ਹੈ ਭਾਵ ਕਿਸੇ ਨਾਲ ਵਿਤਕਰਾ ਨਹੀਂ ਕਰਦੀ। |
| ਬ੍ਰਹਮਗਿਆਨੀ ਕੈ, ਧੀਰਜੁ ਏਕ ॥ | | 'ਇਕ' = ਇਕ ਸਾਰ, ਲਗਾਤਾਰ, ਸਦਾ। | ਬ੍ਰਹਮਗਿਆਨੀ ਨੂੰ ਸਦਾ ਧੀਰਜ ਰਹਿੰਦਾ ਹੈ; |
| ਜਿਉ ਬਸੁਧਾ, ਕੋਊ ਖੋਦੈ, ਕੋਊ ਚੰਦਨ ਲੇਪ ॥ | ਜਿਉਂ | | ਜਿਵੇਂ ਧਰਤੀ ਨੂੰ ਚਾਹੇ ਕੋਈ ਪੱਟੇ, ਚਾਹੇ ਕੋਈ ਚੰਦਨ ਦਾ ਲੇਪਨ ਕਰੇ (ਉਹ ਬੁਰਾ ਨਹੀਂ ਮਨਾਉਂਦੀ)। |
| ਬ੍ਰਹਮਗਿਆਨੀ ਕਾ, ਇਹੈ ਗੁਨਾਉ ॥ | | | ਬ੍ਰਹਮਗਿਆਨੀ ਦਾ ਇਹੀ ਗੁਣ ਹੈ ਜਿਵੇਂ; |
| ਨਾਨਕ, ਜਿਉ ਪਾਵਕ ਕਾ, ਸਹਜ ਸੁਭਾਉ ॥੧॥ | ਜਿਉਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਅੱਗ ਦਾ ਸੁਭਾ ਸਹਿਜ ਵਾਲਾ ਹੁੰਦਾ ਹੈ (ਹਰੇਕ ਦਾ ਪਾਲਾ ਦੂਰ ਕਰਦੀ ਹੈ, ਜੋ ਉਸ ਦੇ ਕੋਲ ਆਵੇ। ਇਸੇ ਤਰ੍ਹਾਂ ਬ੍ਰਹਮਗਿਆਨੀ ਵੀ ਹਰੇਕ ਦਾ ਭਲਾ ਕਰਦਾ ਹੈ। |
| ਬ੍ਰਹਮਗਿਆਨੀ, ਨਿਰਮਲ ਤੇ ਨਿਰਮਲਾ ॥ | | 'ਨਿਰਮਲ ਤੇ ਨਿਰਮਲਾ' = ਬਹੁਤ ਨਿਰਮਲ। | ਬ੍ਰਹਮਗਿਆਨੀ ਬਹੁਤ ਹੀ ਨਿਰਮਲ ਹੁੰਦਾ ਹੈ; |
| ਜੈਸੇ, ਮੈਲੁ ਨ ਲਾਗੈ ਜਲਾ ॥ | | ਪਾਣੀ ਨੂੰ ਬਾਹਰਮੁਖੀ ਮੈਲ ਲਗੀ ਹੋਈ ਪਰਤੀਤ ਹੁੰਦੀ ਹੈ ਪਰ ਪਾਣੀ ਨਿਜ ਰੂਪ ਵਿਚ ਮੈਲਾ ਨਹੀਂ ਹੁੰਦਾ। ਇਸੇ ਤਰ੍ਹਾਂ ਬ੍ਰਹਮਗਿਆਨੀ ਮੈਲੀ ਦੁਨੀਆ ਵਿਚ ਰਹਿੰਦਾ ਹੈ ਪਰ ਮੈਲ ਉਸ ਨੂੰ ਪੋਹ ਨਹੀਂ ਸਕਦੀ। | ਜਿਵੇਂ ਪਾਣੀ ਨੂੰ ਮਲ ਨਹੀਂ ਲਗਦੀ। |
| ਬ੍ਰਹਮਗਿਆਨੀ ਕੈ ਮਨਿ, ਹੋਇ ਪ੍ਰਗਾਸੁ ॥ | ਪ੍ਰਗਾਸ਼ੁ | 'ਪ੍ਰਗਾਸੁ' ਦਾ ਮੂਲ 'ਪ੍ਰਕਾਸ਼' ਹੈ। ਸੋ 'ਸ' ਦੀ ਵਿਸ਼ੇਸ਼ ਧੁਨੀ ਦਾ 'ਸ਼' ਵਾਂਗ ਉਚਾਰਨ ਕਰਨਾ ਬਣਦਾ ਹੈ। | ਬ੍ਰਹਮਗਿਆਨੀ ਦੇ ਮਨ ਵਿਚ ਅਕਾਲ ਪੁਰਖ ਦਾ ਪ੍ਰਕਾਸ਼ ਹੁੰਦਾ ਹੈ; |
| ਜੈਸੇ, ਧਰ ਊਪਰਿ ਆਕਾਸੁ ॥ | ਆਕਾਸ਼ | | ਜਿਵੇਂ ਧਰਤੀ ਉਪਰ ਆਕਾਸ਼ ਹੈ। ਭਾਵ ਇਹ ਹੈ ਕਿ ਜਿਵੇਂ ਆਕਾਸ਼ ਸਾਰੀ ਧਰਤੀ ਉਪਰ ਛਾਇਆ ਰਹਿੰਦਾ ਹੈ ਉਸੇ ਤਰ੍ਹਾਂ ਹੀ ਅਕਾਲ ਪੁਰਖ ਦੀ ਜੋਤਿ ਦਾ ਪ੍ਰਕਾਸ਼, ਬ੍ਰਹਮਗਿਆਨੀ ਦੇ ਮਨ ਨੂੰ ਪੂਰੀ ਤਰ੍ਹਾਂ ਨਾਲ ਢੱਕ ਲੈਂਦਾ ਹੈ ਅਤੇ ਇਸ ਕਰਕੇ ਉਸ ਦੇ ਮਨ ਵਿਚ ਬਦੀ ਰੂਪੀ ਹਨੇਰਾ ਉਪਜਣ ਦੀ ਕੋਈ ਸੰਭਾਵਨਾ ਨਹੀਂ ਰਹਿ ਜਾਂਦੀ। |
| ਬ੍ਰਹਮਗਿਆਨੀ ਕੈ, ਮਿਤ੍ਰ ਸਤ੍ਰੁ ਸਮਾਨਿ ॥ | | | ਬ੍ਰਹਮਗਿਆਨੀ ਲਈ ਦੋਸਤ ਦੁਸ਼ਮਨ ਬਰਾਬਰ ਹੁੰਦੇ ਹਨ। ਉਹ ਸਭ ਵਿਚ ਪਰਮਾਤਮਾ ਨੂੰ ਹੀ ਦੇਖਦਾ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਬ੍ਰਹਮਗਿਆਨੀ ਕੈ, ਨਾਹੀ ਅਭਿਮਾਨ ॥ | ਨਾਹੀਂ | | ਬ੍ਰਹਮਗਿਆਨੀ ਨੂੰ ਹੰਕਾਰ ਨਹੀਂ ਹੁੰਦਾ। |
| ਬ੍ਰਹਮਗਿਆਨੀ, ਊਚ ਤੇ ਊਚਾ ॥ | | | ਬ੍ਰਹਮਗਿਆਨੀ ਉਚੇ ਤੋਂ ਉਚਾ ਹੁੰਦਾ ਹੈ ਭਾਵ ਬਹੁਤ ਉਚਾ ਹੁੰਦਾ ਹੈ। |
| ਮਨਿ ਅਪਨੈ, ਹੈ ਸਭ ਤੇ ਨੀਚਾ ॥ | | | ਪਰ ਮਨ ਕਰਕੇ, ਸਭ ਤੋਂ ਨੀਂਵਾ ਹੁੰਦਾ ਹੈ। |
| ਬ੍ਰਹਮਗਿਆਨੀ, ਸੇ ਜਨ ਭਏ ॥ | | ਇਥੇ 'ਜਨ' ਪਦ ਬਹੁਵਚਨ ਹੈ ਜਿਸ ਤੋਂ ਸਾਬਿਤ ਹੁੰਦਾ ਹੈ ਕਿ ਇਹ ਹੁਣ ਤੱਕ ਦੀਆਂ ਸਭ ਪੰਕਤੀਆਂ ਵਿਚ ਬ੍ਰਹਮਗਿਆਨੀ ਗੁਰਮੁਖਾਂ ਦੀ ਤਾਰੀਫ਼ ਕੀਤੀ ਗਈ ਹੈ। | ਬ੍ਰਹਮਗਿਆਨੀ ਉਹ ਜਨ ਬਣਦੇ ਹਨ; |
| ਨਾਨਕ, ਜਿਨ, ਪ੍ਰਭੁ ਆਪਿ ਕਰੇਇ ॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜਿਨਾਂ ਨੂੰ ਪ੍ਰਭੂ ਆਪ ਬਣਾਉਂਦਾ ਹੈ। |
| ਬ੍ਰਹਮਗਿਆਨੀ, ਸਗਲ ਕੀ ਰੀਨਾ ॥ | | | ਬ੍ਰਹਮਗਿਆਨੀ ਸਭ ਦੇ ਚਰਨਾਂ ਦੀ ਧੂੜੀ ਬਣ ਕੇ ਰਹਿੰਦਾ ਹੈ ਭਾਵ ਨਿਮ੍ਰਤਾ ਰੱਖਦਾ ਹੈ। |
| ਆਤਮ ਰਸੁ, ਬ੍ਰਹਮਗਿਆਨੀ ਚੀਨਾ ॥ | | | ਬ੍ਰਹਮਗਿਆਨੀ ਆਤਮ ਰਸ ਚੀਨ ਲੈਂਦਾ ਹੈ। ਉਸ ਨੂੰ ਆਪੇ ਦੀ ਸੋਝੀ ਹੋ ਜਾਂਦੀ ਹੈ। |
| ਬ੍ਰਹਮਗਿਆਨੀ ਕੀ, ਸਭ ਊਪਰਿ ਮਇਆ ॥ | | | ਬ੍ਰਹਮਗਿਆਨੀ ਦੀ ਸਭ ਉਪਰ ਕਿਰਪਾ ਰਹਿੰਦੀ ਹੈ ਭਾਵ ਸਭ ਦਾ ਭਲਾ ਮਨਾਉਂਦਾ ਹੈ। |
| ਬ੍ਰਹਮਗਿਆਨੀ ਤੇ, ਕਛੁ ਬੁਰਾ ਨ ਭਇਆ ॥ | | | ਬ੍ਰਹਮਗਿਆਨੀ ਤੋਂ ਕੁਝ ਵੀ ਬੁਰਾ ਨਹੀਂ ਹੁੰਦਾ (ਇਸ ਕਦਰ ਉਹ ਪਰਮਾਤਮਾ ਨਾਲ ਇਕ-ਮਿਕ ਹੁੰਦਾ ਹੈ ਕਿ ਉਸ ਪਾਸੋਂ ਕੋਈ ਪਾਪ ਨਹੀਂ ਹੁੰਦਾ)। |
| ਬ੍ਰਹਮਗਿਆਨੀ, ਸਦਾ ਸਮਦਰਸੀ ॥ | ਸਮਦਰਸ਼ੀ | | ਬ੍ਰਹਮਗਿਆਨੀ ਸਦਾ ਸਮਦਰਸ਼ੀ ਹੁੰਦਾ ਹੈ ਭਾਵ ਸਭ ਨੂੰ ਬਰਾਬਰ ਦੀ ਨਜ਼ਰ ਨਾਲ ਦੇਖਦਾ ਹੈ। |
| ਬ੍ਰਹਮਗਿਆਨੀ ਕੀ, ਦ੍ਰਿਸਟਿ ਅੰਮ੍ਰਿਤੁ ਬਰਸੀ ॥ | ਦ੍ਰਿਸ਼ਟਿ | | ਬ੍ਰਹਮਗਿਆਨੀ ਦੀ ਦ੍ਰਿਸ਼ਟੀ ਵਿਚੋਂ ਅੰਮ੍ਰਿਤ ਵਰਸਦਾ ਰਹਿੰਦਾ ਹੈ। |
| ਬ੍ਰਹਮਗਿਆਨੀ, ਬੰਧਨ ਤੇ ਮੁਕਤਾ ॥ | | | ਬ੍ਰਹਮਗਿਆਨੀ ਮਾਇਆਵੀ ਬੰਧਨਾਂ ਤੋਂ ਆਜ਼ਾਦ ਰਹਿੰਦਾ ਹੈ। |
| ਬ੍ਰਹਮਗਿਆਨੀ ਕੀ, ਨਿਰਮਲ ਜੁਗਤਾ ॥ | | | ਬ੍ਰਹਮਗਿਆਨੀ ਦੀ ਜੋ ਜੁਗਤ ਹੈ ਭਾਵ ਕਾਰ ਵਿਹਾਰ ਹੈ, ਸੋ ਨਿਰਮਲ ਹੁੰਦਾ ਹੈ। |
| ਬ੍ਰਹਮਗਿਆਨੀ ਕਾ ਭੋਜਨੁ, ਗਿਆਨ ॥ | | | ਬ੍ਰਹਮਗਿਆਨੀ ਦਾ ਭੋਜਨ ਨਾਮ ਰੂਪੀ ਤੱਤ ਗਿਆਨ ਹੁੰਦਾ ਹੈ। |
| ਨਾਨਕ ਬ੍ਰਹਮਗਿਆਨੀ ਕਾ, ਬ੍ਰਹਮ ਧਿਆਨੁ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਬ੍ਰਹਮਗਿਆਨੀ, ਬ੍ਰਹਮ ਦਾ ਧਿਆਨ ਧਰਦਾ ਹੈ। |
| ਬ੍ਰਹਮਗਿਆਨੀ, ਏਕ ਊਪਰਿ ਆਸ ॥ | | | ਬ੍ਰਹਮਗਿਆਨੀ ਦੀ ਕੇਵਲ ਇਕ ਪਰਮਾਤਮਾ ਉਪਰ ਆਸ ਹੁੰਦੀ ਹੈ। |
| ਬ੍ਰਹਮਗਿਆਨੀ ਕਾ, ਨਹੀ ਬਿਨਾਸ ॥ | ਨਹੀਂ, ਬਿਨਾਸ਼ | | ਬ੍ਰਹਮਗਿਆਨੀ ਦਾ ਕਦੇ ਖਾਤਮਾ ਨਹੀਂ ਹੁੰਦਾ। |
| ਬ੍ਰਹਮਗਿਆਨੀ ਕੈ, ਗਰੀਬੀ ਸਮਾਹਾ ॥ | | | ਬ੍ਰਹਮਗਿਆਨੀ ਵਿਚ ਨਿਮ੍ਰਤਾ ਸਮਾਈ ਰਹਿੰਦੀ ਹੈ। |
| ਬ੍ਰਹਮਗਿਆਨੀ, ਪਰਉਪਕਾਰ ਉਮਾਹਾ ॥ | | | ਬ੍ਰਹਮਗਿਆਨੀ ਨੂੰ ਸਦਾ ਪਰੋਪਕਾਰ ਕਰਨ ਦਾ ਚਾਓ ਰਹਿੰਦਾ ਹੈ। |
| ਬ੍ਰਹਮਗਿਆਨੀ ਕੈ, ਨਾਹੀ ਧੰਧਾ ॥ | ਨਾਹੀਂ | | ਬ੍ਰਹਮਗਿਆਨੀ ਨੂੰ ਕੋਈ ਸੰਸਾਰ ਧੰਧਾ ਨਹੀਂ ਪੈਂਦਾ। |
| ਬ੍ਰਹਮਗਿਆਨੀ, ਲੇ ਧਾਵਤੁ ਬੰਧਾ ॥ | | | ਬ੍ਰਹਮਗਿਆਨੀ ਦੌੜਦੇ ਹੋਏ (ਮਨ) ਨੂੰ ਬੰਨ ਲੈਂਦਾ ਹੈ। |
| ਬ੍ਰਹਮਗਿਆਨੀ ਕੈ, ਹੋਇ ਸੁ ਭਲਾ ॥ | | | ਬ੍ਰਹਮਗਿਆਨੀ ਦੀ ਅਵਸਥਾ ਅਜਿਹੀ ਹੁੰਦੀ ਹੈ ਕਿ ਜੋ ਵੀ ਪਰਮਾਤਮਾ ਦੇ ਭਾਣੇ ਵਿਚ ਹੁੰਦਾ ਹੈ ਸੋ ਉਸ ਨੂੰ ਭਲਾ ਹੀ ਲਗਦਾ ਹੈ। |
| ਬ੍ਰਹਮਗਿਆਨੀ, ਸੁਫਲ ਫਲਾ ॥ | | | ਬ੍ਰਹਮਗਿਆਨੀ ਲਈ ਸੋਹਣਾ ਪਰਮਾਰਥੀ ਫਲ (ਪ੍ਰਭੂ ਪ੍ਰਾਪਤੀ ਦਾ) ਫਲਦਾ ਹੈ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੋਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਬ੍ਰਹਮਗਿਆਨੀ ਸੰਗਿ, ਸਗਲ ਉਧਾਰੁ ॥ | | | ਬ੍ਰਹਮਗਿਆਨੀ ਨਾਲ ਸਭ (ਸੰਗੀਆਂ ਦਾ) ਉਧਾਰ ਹੋ ਜਾਂਦਾ ਹੈ। |
| ਨਾਨਕ, ਬ੍ਰਹਮਗਿਆਨੀ, ਜਪੈ ਸਗਲ ਸੰਸਾਰੁ ॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਬ੍ਰਹਮਗਿਆਨੀ ਦੀ ਸਭ ਸੰਸਾਰ ਸਿਫਤ ਕਰਦਾ ਹੈ। |
| ਬ੍ਰਹਮਗਿਆਨੀ ਕੈ, ਏਕੈ ਰੰਗ ॥ | | | ਬ੍ਰਹਮਗਿਆਨੀ ਇਕ ਦੇ ਰੰਗਾਂ ਵਿਚ ਰੰਗਿਆ ਰਹਿੰਦਾ ਹੈ। |
| ਬ੍ਰਹਮਗਿਆਨੀ ਕੈ, ਬਸੈ ਪ੍ਰਭੁ ਸੰਗ ॥ | | | ਬ੍ਰਹਮਗਿਆਨੀ ਦੇ ਸੰਗ ਸਾਥ ਪ੍ਰਭੂ ਵੱਸਦਾ ਹੈ ਭਾਵ ਵਾਹਿਗੁਰੂ ਸਦਾ ਸਹਾਈ ਹੁੰਦਾ ਹੈ। |
| ਬ੍ਰਹਮਗਿਆਨੀ ਕੈ, ਨਾਮੁ ਆਧਾਰੁ ॥ | | | ਬ੍ਰਹਮਗਿਆਨੀ ਨੂੰ ਨਾਮ ਰੂਪੀ ਆਸਰਾ ਰਹਿੰਦਾ ਹੈ। |
| ਬ੍ਰਹਮਗਿਆਨੀ ਕੈ, ਨਾਮੁ ਪਰਵਾਰੁ ॥ | | | ਬ੍ਰਹਮਗਿਆਨੀ ਲਈ ਨਾਮ ਸਿਮਰਨ ਹੀ ਪਰਿਵਾਰ ਹੁੰਦਾ ਹੈ। |
| ਬ੍ਰਹਮਗਿਆਨੀ, ਸਦਾ ਸਦ ਜਾਗਤ ॥ | | | ਬ੍ਰਹਮਗਿਆਨੀ ਮਾਇਆਵੀ ਨੀਂਦ ਤੋਂ ਸਦਾ ਜਾਗਰਤ ਰਹਿੰਦਾ ਹੈ ਭਾਵ ਸਾਵਧਾਨ ਰਹਿੰਦਾ ਹੈ। |
| ਬ੍ਰਹਮਗਿਆਨੀ, ਅਹੰਬੁਧਿ ਤਿਆਗਤ ॥ | | | ਬ੍ਰਹਮਗਿਆਨੀ ਹਉਮੈ ਵਾਲੀ ਬੁਧੀ ਨੂੰ ਤਿਆਗ ਦਿੰਦਾ ਹੈ। |
| ਬ੍ਰਹਮਗਿਆਨੀ ਕੈ, ਮਨਿ ਪਰਮਾਨੰਦ ॥ | | | ਬ੍ਰਹਮਗਿਆਨੀ ਦੇ ਮਨ ਵਿਚ ਪਰਮ ਅਨੰਦ ਹੁੰਦਾ ਹੈ। |
| ਬ੍ਰਹਮਗਿਆਨੀ ਕੈ, ਘਰਿ ਸਦਾ ਅਨੰਦ ॥ | | | ਬ੍ਰਹਮਗਿਆਨੀ ਦੇ ਘਰ ਘਟ ਵਿਖੇ ਸਦਾ ਅਨੰਦ ਰਹਿੰਦਾ ਹੈ (ਕੋਈ ਦੁਖ ਨਹੀਂ ਪੈਂਦਾ)। |
| ਬ੍ਰਹਮਗਿਆਨੀ, ਸੁਖ ਸਹਜ ਨਿਵਾਸ ॥ | | | ਬ੍ਰਹਮਗਿਆਨੀ ਦਾ ਨਿਵਾਸ, ਸੁਖ ਅਤੇ ਸਹਜ ਦਾ ਹੁੰਦਾ ਹੈ। |
| ਨਾਨਕ, ਬ੍ਰਹਮਗਿਆਨੀ ਕਾ, ਨਹੀ ਬਿਨਾਸ ॥੫॥ | ਨਹੀਂ, ਬਿਨਾਸ਼ | | ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਬ੍ਰਹਮਗਿਆਨੀ ਦਾ ਕਦੇ ਵਿਨਾਸ਼ ਨਹੀਂ ਹੁੰਦਾ। |
| ਬ੍ਰਹਮਗਿਆਨੀ, ਬ੍ਰਹਮ ਕਾ ਬੇਤਾ ॥ | | | ਬ੍ਰਹਮਗਿਆਨੀ ਅਕਾਲ ਪੁਰਖ ਦਾ ਗਿਆਤਾ ਹੁੰਦਾ ਹੈ। |
| ਬ੍ਰਹਮਗਿਆਨੀ, ਏਕ ਸੰਗਿ ਹੇਤਾ ॥ | | | ਬ੍ਰਹਮਗਿਆਨੀ ਦਾ ਕੇਵਲ ਇਕ ਪਰਮਾਤਮਾ ਨਾਲ ਪਿਆਰ ਹੁੰਦਾ ਹੈ। |
| ਬ੍ਰਹਮਗਿਆਨੀ ਕੈ, ਹੋਇ ਅਚਿੰਤ ॥ | | | ਬ੍ਰਹਮਗਿਆਨੀ ਨੂੰ ਸਦਾ ਬੇਫਿਕਰੀ ਹੁੰਦੀ ਹੈ। |
| ਬ੍ਰਹਮਗਿਆਨੀ ਕਾ, ਨਿਰਮਲ ਮੰਤ ॥ | | | ਬ੍ਰਹਮਗਿਆਨੀ ਦਾ ਮੰਤ੍ਰ (ਜਿਸ ਨੂੰ ਉਹ ਜਪਦਾ ਹੈ ਭਾਵ ਗੁਰਮਤਿ ਨਾਮ) ਨਿਰਮਲ ਹੈ। |
| ਬ੍ਰਹਮਗਿਆਨੀ, ਜਿਸੁ ਕਰੈ ਪ੍ਰਭੁ ਆਪਿ ॥ | | | ਬ੍ਰਹਮਗਿਆਨੀ ਉਹ ਬਣਦਾ ਹੈ, ਜਿਸ ਨੂੰ ਪਰਮਾਤਮਾ ਆਪ ਬਣਾਵੇ। |
| ਬ੍ਰਹਮਗਿਆਨੀ ਕਾ, ਬਡ ਪਰਤਾਪ ॥ | | | ਬ੍ਰਹਮਗਿਆਨੀ ਦਾ ਵੱਡਾ ਪਰਤਾਪ ਹੁੰਦਾ ਹੈ। |
| ਬ੍ਰਹਮਗਿਆਨੀ ਕਾ ਦਰਸੁ, ਬਡਭਾਗੀ ਪਾਈਐ ॥ | ਦਰਸ਼ੁ, ਬਡਭਾਗੀਂ | ਬਡਭਾਗੀ = ਵਡੇ ਭਾਗਾਂ ਕਰਕੇ। | ਬ੍ਰਹਮਗਿਆਨੀ ਦਾ ਦਰਸ਼ਨ ਵੱਡੇ ਭਾਗਾਂ ਕਰਕੇ ਪਾਈਦਾ ਹੈ। |
| ਬ੍ਰਹਮਗਿਆਨੀ ਕਉ, ਬਲਿ ਬਲਿ ਜਾਈਐ ॥ | | | ਬ੍ਰਹਮਗਿਆਨੀ ਨੂੰ ਬਾਰ ਬਾਰ ਬਲਿਹਾਰੇ ਜਾਣਾ ਚਾਹੀਦਾ ਹੈ। |
| ਬ੍ਰਹਮਗਿਆਨੀ ਕਉ, ਖੋਜਹਿ ਮਹੇਸੁਰ ॥ | ਖੋਜਹਿੰ, ਮਹੇਸ਼ੁਰ | | ਬ੍ਰਹਮਗਿਆਨੀ ਨੂੰ ਸ਼ਿਵ ਜੀ ਵਰਗੇ ਦੇਵਤੇ ਲੱਭਦੇ ਹਨ। |
| ਨਾਨਕ, ਬ੍ਰਹਮਗਿਆਨੀ ਆਪਿ ਪਰਮੇਸੁਰ ॥੬॥ | ਪਰਮੇਸ਼ੁਰ | ਨੋਟ ਕਰੋ, 'ਪਰਮੇਸੁਰ' ਦੇ 'ਸ' ਨੂੰ ਔਂਕੜ ਲਗਿਆ ਹੋਇਆ ਹੈ ਅਤੇ ਇਸਦਾ ਉਚਾਰਨ ਕਰਨਾ ਜ਼ਰੂਰੀ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਬ੍ਰਹਮਗਿਆਨ ਪਰਮਾਤਮਾ (ਜੈਸਾ) ਹੀ ਹੁੰਦਾ ਹੈ। |
| ਬ੍ਰਹਮਗਿਆਨੀ ਕੀ, ਕੀਮਤਿ ਨਾਹਿ ॥ | ਨਾਹਿੰ | | ਬ੍ਰਹਮਗਿਆਨੀ ਦੀ ਕੀਮਤ ਕੋਈ ਨਹੀਂ ਲਗਾ ਸਕਦਾ। |
| ਬ੍ਰਹਮਗਿਆਨੀ ਕੈ, ਸਗਲ ਮਨ ਮਾਹਿ ॥ | ਮਾਹਿੰ | | ਬ੍ਰਹਮਗਿਆਨੀ ਦੇ ਮਨ ਵਿਚ ਸਾਰਿਆਂ ਦਾ ਖਿਆਲ ਹੁੰਦਾ ਹੈ ਭਾਵ ਉਹ ਸਭ ਦਾ ਭਲਾ ਚਾਹੁੰਦਾ ਹੈ। |
| ਬ੍ਰਹਮਗਿਆਨੀ ਕਾ, ਕਉਨ ਜਾਨੈ ਭੇਦੁ ॥ | | | ਬ੍ਰਹਮਗਿਆਨੀ ਦਾ ਭੇਦ ਕੋਣ ਜਾਣ ਸਕਦਾ ਹੈ? ਭਾਵ ਨਹੀਂ ਜਾਣ ਸਕਦਾ। |
| ਬ੍ਰਹਮਗਿਆਨੀ ਕਉ, ਸਦਾ ਅਦੇਸੁ ॥ | | 'ਅਦੇਸੁ' = ਨਮਸਕਾਰ ਕਰਨੀ। | ਬ੍ਰਹਮਗਿਆਨੀ ਨੂੰ ਸਦਾ ਨਮਸਕਾਰ ਹੈ। |

| ਸੰਥਿਆ – ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਬ੍ਰਹਮਗਿਆਨੀ ਕਾ, ਕਥਿਆ ਨ ਜਾਇ, ਅਧਾਖ੍ਹਰੁ ॥ | ਅਧਾਖ੍ਹਰੁ – ਅਧਾਖਿਅਰ | 'ਅਧਾਖ੍ਹਰੁ' = ਅੱਧਾ+ਅੱਖਰ। | ਬ੍ਰਹਮਗਿਆਨੀ ਦੀ ਮਹਿਮਾ ਦਾ ਅੱਧਾ ਅੱਖਰ ਵੀ ਨਹੀਂ ਕਿਹਾ ਜਾ ਸਕਦਾ। |
| ਬ੍ਰਹਮਗਿਆਨੀ, ਸਰਬ ਕਾ ਠਾਕੁਰੁ ॥ | | ਨੋਟ ਕਰੋ 'ਠਾਕੁਰੁ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਬ੍ਰਹਮਗਿਆਨੀ ਸਾਰਿਆਂ ਦਾ ਮਾਲਿਕ ਹੁੰਦਾ ਹੈ। |
| ਬ੍ਰਹਮਗਿਆਨੀ ਕੀ, ਮਿਤਿ ਕਉਨੁ ਬਖਾਨੈ ॥ | | | ਬ੍ਰਹਮਗਿਆਨੀ ਦੀ ਗਤਿ ਮਿਤ ਕੌਣ ਬਿਆਨ ਕਰਦਾ ਸਕਦਾ ਹੈ; ਭਾਵ ਕੋਈ ਨਹੀਂ ਬਿਆਨ ਕਰ ਸਕਦਾ। |
| ਬ੍ਰਹਮਗਿਆਨੀ ਕੀ ਗਤਿ, ਬ੍ਰਹਮਗਿਆਨੀ ਜਾਨੈ ॥ | | | ਬ੍ਰਹਮਗਿਆਨੀ ਦੀ ਗਤਿ ਬ੍ਰਹਮਗਿਆਨੀ ਹੀ ਜਾਣਦਾ ਹੈ। |
| ਬ੍ਰਹਮਗਿਆਨੀ ਕਾ, ਅੰਤੁ ਨ ਪਾਰੁ ॥ | | | ਬ੍ਰਹਮਗਿਆਨੀ ਦਾ ਨਾ ਅੰਤ ਹੈ ਨਾ ਪਾਰਾਵਾਰ ਹੈ। |
| ਨਾਨਕ, ਬ੍ਰਹਮਗਿਆਨੀ ਕਉ, ਸਦਾ ਨਮਸਕਾਰੁ ॥੭॥ | | 'ਨਮਸਕਾਰੁ' ਦਾ ਉਚਾਰਨ 'ਨਮਸ਼ਕਾਰੁ' ਕਰਨਾ ਦਰੁਸਤ ਨਹੀਂ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਬ੍ਰਹਮਗਿਆਨੀ ਨੂੰ ਸਦਾ ਨਮਸਕਾਰ ਹੈ। |
| ਬ੍ਰਹਮਗਿਆਨੀ, ਸਭ ਸ੍ਰਿਸਟਿ ਕਾ ਕਰਤਾ ॥ | ਸ੍ਰਿਸ਼ਟਿ | ਪਹਿਲੀਆਂ ੭ ਪਉੜੀਆਂ ਵਿਚ ਬ੍ਰਹਮਗਿਆਨੀ ਗੁਰਸਿਖ ਦੀ ਤਾਰੀਫ਼ ਹੈ ਪਰ ਇਸ ਪਉੜੀ ਵਿਚ 'ਬ੍ਰਹਮਗਿਆਨੀ' ਪਦ, ਵਾਹਿਗੁਰੂ ਅਤੇ ਸਤਿਗੁਰੂ ਦੇ ਪ੍ਰਥਾਇ ਹੈ ਨਾ ਕਿ ਗੁਰਸਿਖ ਲਈ।। | ੧. ਬ੍ਰਹਮਗਿਆਨੀ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ।<br>੨. ਸ੍ਰਿਸ਼ਟੀ ਦਾ ਕਰਤਾ ਤਾਂ ਵਾਹਿਗੁਰੂ ਹੀ ਹੈ, ਸੋ ਇਹ ਪੰਕਤੀ ਕੇਵਲ ਵਾਹਿਗੁਰੂ ਜੀ ਦੇ ਪ੍ਰਥਾਇ ਹੈ। |
| ਬ੍ਰਹਮਗਿਆਨੀ ਸਦ ਜੀਵੈ, ਨਹੀ ਮਰਤਾ ॥ | ਨਹੀਂ | | ਬ੍ਰਹਮਗਿਆਨੀ ਸਦਾ ਜੀਂਵਦਾ ਹੈ, ਕਦੇ ਨਹੀਂ ਮਰਦਾ। |
| ਬ੍ਰਹਮਗਿਆਨੀ, ਮੁਕਤਿ ਜੁਗਤਿ, ਜੀਅ ਕਾ ਦਾਤਾ ॥ | | ਇਹ ਪੰਕਤੀ ਸਤਿਗੁਰੂ ਦੇ ਪ੍ਰਥਾਇ ਹੈ ਕਿਉਂਕਿ ਕੇਵਲ ਸਤਿਗੁਰੂ ਹੀ ਮੁਕਤੀ ਦੀ ਜੁਗਤੀ ਅਤੇ ਜੀਅ ਦਾਨ ਦਾ ਦਾਤਾ ਹੈ। | ਬ੍ਰਹਮਗਿਆਨੀ ਮੁਕਤੀ ਦੀ ਜੁਗਤੀ ਅਤੇ ਜੀਵਨ ਦਾ ਦਾਤਾ ਹੈ। |
| ਬ੍ਰਹਮਗਿਆਨੀ, ਪੂਰਨ ਪੁਰਖੁ ਬਿਧਾਤਾ ॥ | | | ਬ੍ਰਹਮਗਿਆਨੀ ਪੂਰਨ ਪੁਰਖ ਬਿਧਾਤਾ ਆਪ ਹੈ। |
| ਬ੍ਰਹਮਗਿਆਨੀ, ਅਨਾਥ ਕਾ ਨਾਥੁ ॥ | | | ਬ੍ਰਹਮਗਿਆਨੀ ਅਨਾਥਾਂ ਦਾ ਨਾਥ ਹੈ। |
| ਬ੍ਰਹਮਗਿਆਨੀ ਕਾ, ਸਭ ਊਪਰਿ ਹਾਥੁ ॥ | | | ਬ੍ਰਹਮਗਿਆਨੀ ਦਾ ਸਭ ਉਪਰ ਹੱਥ ਹੈ ਭਾਵ ਸਭ ਦੀ ਦੇਖਭਾਲ ਕਰਦਾ ਹੈ। |
| ਬ੍ਰਹਮਗਿਆਨੀ ਕਾ, ਸਗਲ ਅਕਾਰੁ ॥ | | | ਸਭ ਜੋ ਆਕਾਰ ਹੈ ਭਾਵ ਦੁਨੀਆ ਹੈ, ਬ੍ਰਹਮਗਿਆਨੀ ਦੀ ਹੈ। |
| ਬ੍ਰਹਮਗਿਆਨੀ ਆਪਿ ਨਿਰੰਕਾਰੁ ॥ | | | ਬ੍ਰਹਮਗਿਆਨੀ ਆਪ ਆਕਾਰ ਰਹਿਤ ਪਰਮਾਤਮਾ ਹੈ। |
| ਬ੍ਰਹਮਗਿਆਨੀ ਕੀ ਸੋਭਾ, ਬ੍ਰਹਮਗਿਆਨੀ ਬਨੀ ॥ | ਸ਼ੋਭਾ | | ਬ੍ਰਹਮਗਿਆਨੀ ਦੀ ਸ਼ੋਭਾ ਬ੍ਰਹਮਗਿਆਨੀ ਪਾਸੋਂ ਹੀ ਕਹਿਣੀ ਬਣਿ ਆਉਂਦੀ ਹੈ। |
| ਨਾਨਕ, ਬ੍ਰਹਮਗਿਆਨੀ, ਸਰਬ ਕਾ ਧਨੀ ॥੮॥੮॥ | | 'ਧਨੀ' = ਪਤੀ, ਮਾਲਿਕ, ਸਾਹਿਬ। | ਗੁਰੂ ਸਾਹਿਬ ਫੁਰਮਾਉਂਦੇ ਹਨ, ਸਭ ਦਾ ਪਤੀ ਭਾਵ ਮਾਲਿਕ ਹੈ। |
| ਇਸ ਅਸ਼ਟਪਦੀ ਵਿਚ ਸਤਿਗੁਰਾਂ ਨੇ ਉਸ ਸਮੇ ਦੇ ਮਸ਼ਹੂਰ ਤੇ ਖਾਸ ਫਿਰਕਿਆਂ ਤੇ ਟਿਪਣੀ ਕਰਕੇ, ਉਹਨਾਂ ਦੀ ਗੁਰਮਤਿ ਅਨੁਸਾਰ ਵਿਆਖਿਆ ਕੀਤੀ ਹੈ। ਇਸ ਅਸ਼ਟਪਦੀ ਵਿਚ ਜਿਨਾਂ ਫਿਰਕਿਆਂ ਜਾਂ ਜਮਾਤਾਂ ਦਾ ਜ਼ਿਕਰ ਹੈ ਉਹ ਹਨ ਅਪਰਸ, ਬੈਸ਼ਨੋ, ਭਗਉਤੀ, ਪੰਡਿਤ, ਰਾਮਦਾਸੀਏ, ਅਤੇ ਜੀਵਨਮੁਕਤ। | | | |
| ਸਲੋਕੁ ॥ | | | |
| ਉਰਿਧਾਰੈ ਜੋ, ਅੰਤਰਿ ਨਾਮੁ ॥ | | | ਜੋ ਹਿਰਦੇ ਵਿਚ ਨਾਮ ਨੂੰ ਧਾਰ ਲਵੇ ਭਾਵ ਵਸਾ ਲਵੇ; |
| ਸਰਬ ਮੈ, ਪੇਖੈ ਭਗਵਾਨੁ ॥ | | | ਜੋ ਸਾਰਿਆਂ ਵਿਚ ਭਗਵਾਨ ਨੂੰ ਦੇਖੇ; |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਨਿਮਖ ਨਿਮਖ, ਠਾਕੁਰ ਨਮਸਕਾਰੈ ॥ | | ੧. ਨਮਸਕਾਰੈ' ਦਾ ਉਚਾਰਨ 'ਨਮਸ਼ਕਾਰੈ' ਕਰਨਾ ਦਰੁਸਤ ਨਹੀਂ ਹੈ।<br>੨. 'ਠਾਕੁਰ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਜੋ ਪਲ ਪਲ ਠਾਕੁਰ ਵਾਹਿਗੁਰੂ ਨੂੰ ਨਮਸਕਾਰ ਕਰੇ; |
| ਨਾਨਕ, ਓਹੁ ਅਪਰਸੁ, ਸਗਲ ਨਿਸਤਾਰੈ ॥੧॥ | ਅ-ਪਰਸੁ | 'ਅਪਰਸੁ' ਦਾ ਉਚਾਰਨ ਅਪ-ਰਸ ਕਰਨਾ ਦਰੁਸਤ ਨਹੀਂ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਅਸਲ ਵਿਚ ਅਪਰਸ ਹੈ ਅਤੇ ਉਹ ਸਾਰਿਆਂ (ਸਾਥੀਆਂ) ਨੂੰ ਤਾਰ ਲੈਂਦਾ ਹੈ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਮਿਥਿਆ ਨਾਹੀ, ਰਸਨਾ ਪਰਸ ॥ | ਨਾਹੀਂ | ਇਸ ਪਉੜੀ ਅਪਰਸ ਨਾਂ ਦੇ ਮੱਤ ਦੀ ਗੁਰਮਤਿ ਅਨੁਸਾਰ ਵਿਆਖਿਆ ਹੈ। ਅਪਰਸ ਮੱਤ ਵਾਲੇ, ਬਹਿਰੂਨੀ ਤੌਰ ਤੇ ਮਾਇਆ ਜਾਂ ਹੋਰ ਐਸੀ ਸੰਸਾਰੀ ਚੀਜ਼ ਨੂੰ ਹੱਥ ਤੱਕ ਨਹੀਂ ਸਨ ਲਾਉਂਦੇ ਪਰ ਗੁਰਮਤਿ ਦਾ ਨਜ਼ਰੀਆ ਹੈ ਕਿ ਮਨ ਕਰਕੇ ਅਤੇ ਇੰਦ੍ਰੀਆਂ ਕਰਕੇ ਪਾਪ ਨਾ ਕਰਨਵਾਲਾ ਅਸਲ ਵਿਚ ਅਪਰਸ ਹੈ। | ਜੋ ਜੀਭ ਨਾਲ ਝੂਠ ਨੂੰ ਨਹੀਂ ਪਰਸਦਾ ਭਾਵ ਜੋ ਝੂਠ ਨਾ ਬੋਲੇ; |
| ਮਨ ਮਹਿ, ਪ੍ਰੀਤਿ ਨਿਰੰਜਨ ਦਰਸ ॥ | ਮਹਿੰ, ਦਰਸ਼ | | ਮਨ ਵਿਚ ਨਿਰੰਜਨ ਵਾਹਿਗੁਰੂ ਦੇ ਦਰਸ਼ਨ ਦੀ ਪ੍ਰੀਤ ਰਖੇ; |
| ਪਰ ਤ੍ਰਿਅ ਰੂਪੁ, ਨ ਪੇਖੈ ਨੇਤ੍ਰ ॥ | | ਤ੍ਰਿਅ = ਇਸਤ੍ਰੀ। ਦੇਖਣ ਤੋਂ ਭਾਵ ਹੈ ਕਾਮੁਕ ਤਰੀਕੇ ਨਾਲ ਦੇਖਣਾ। | ਪਰਾਈ ਇਸਤ੍ਰੀ ਦਾ ਰੂਪ ਅੱਖਾਂ ਨਾਲ ਨਾ ਦੇਖੇ; |
| ਸਾਧ ਕੀ ਟਹਲ, ਸੰਤ ਸੰਗਿ ਹੇਤ ॥ | | | ਸਾਧ ਸਤਿਗੁਰੂ ਦੇ ਸੇਵਾ ਕਰੇ ਅਤੇ ਸੰਤ ਸਤਿਗੁਰੂ ਨਾਲ ਪਿਆਰ ਰੱਖੇ; |
| ਕਰਨ, ਨ ਸੁਨੈ, ਕਾਹੂ ਕੀ ਨਿੰਦਾ ॥ | ਕਾਹੂੰ | | ਕੰਨਾਂ ਨਾਲ ਕਿਸੇ ਦੀ ਨਿੰਦਿਆ ਨਾ ਸੁਣੇ; |
| ਸਭ ਤੇ, ਜਾਨੈ, ਆਪਸ ਕਉ ਮੰਦਾ ॥ | | | ਸਾਰਿਆਂ ਨਾਲੋਂ ਆਪਣੇ ਆਪ ਨੂੰ ਮਾੜਾ ਸਮਝੇ; |
| ਗੁਰਪ੍ਰਸਾਦਿ, ਬਿਖਿਆ ਪਰਹਰੈ ॥ | | | ਗੁਰੂ ਦੀ ਕਿਰਪਾ ਨਾਲ, ਮਾਇਆ ਜ਼ਹਿਰ ਨੂੰ ਪਰਾਂ ਕਰ ਦੇਵੇ। |
| ਮਨ ਕੀ ਬਾਸਨਾ, ਮਨ ਤੇ ਟਰੈ ॥ | | | ਮਨ ਦੀ ਸੰਸਾਰੀ ਵਾਸਨਾ, ਮਨੋ ਤੋਂ ਟਾਲ ਦੇਵੇ। |
| ਇੰਦ੍ਰੀਜਿਤ, ਪੰਚ ਦੋਖ ਤੇ ਰਹਤ ॥ | | ੧. ਇਥੇ ਪੰਜ ਦੋਖਾਂ ਦਾ ਮਤਲਬ ਹੈ ਸੁਗੰਧ, ਪਰਸ, ਦੇਖਣ, ਸੁਨਣ ਅਤੇ ਜੀਭ ਰਸ। ਇਥੇ ਪੰਜਾਂ ਬਿਕਾਰਾਂ ਦੀ ਗੱਲ ਨਹੀਂ ਹੈ।<br>੨ ਪੰਜ ਇੰਦ੍ਰੀਆਂ ਦੇ ਇਹ ਪੰਜ ਦੋਖ ਹਨ - ਅੱਖਾਂ ਦਾ ਦੋਸ਼ ਹੈ ਪਰ ਤ੍ਰਿਅ ਜਾਂ ਪਰ ਦਰਬ ਦੇਖਣਾ, ਕੰਨਾਂ ਦਾ ਦੋਸ਼ ਹੈ ਨਿੰਦਾ ਚੁਗਲੀ ਸੁਨਣੀ, ਨੱਕ ਦਾ ਦੋਸ਼ ਹੈ ਵਿਸ਼ੇ ਬਿਕਾਰਾਂ ਦੀ ਗੰਧ ਲੈਣੀ, ਜੀਭ ਦਾ ਦੋਸ਼ ਹੈ ਸੁਆਦ ਲੈਣੇ ਅਤੇ ਸਰੀਰਕ ਅੰਗਾਂ ਦਾ ਦੋਖ ਹੈ ਪਰ ਇਸਤ੍ਰੀ ਨੂੰ ਸਪਰਸ਼ ਕਰਨਾ ਜਾਂ ਹੋਰ ਮੰਦੇ ਕਰਮ ਕਰਨੇ। | ਪੰਜ ਇੰਦ੍ਰੀਆਂ ਨੂੰ ਜਿੱਤ ਲਵੇ, ਅਤੇ ਇਸ ਤਰ੍ਹਾਂ ਪੰਜ ਦੋਖਾਂ ਤੋਂ ਮੁਕਤ ਹੋਵੇ। |
| ਨਾਨਕ, ਕੋਟਿ ਮਧੇ, ਕੋ ਐਸਾ ਅਪਰਸ ॥੧॥ | ਅ-ਪਰਸ | 'ਅਪਰਸ' ਦਾ ਉਚਾਰਨ ਅਪ-ਰਸ ਕਰਨਾ ਦਰੁਸਤ ਨਹੀਂ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਐਸਾ ਅਪਰਸ (ਜੈਸਾ ਉਪਰ ਦਸਿਆ ਹੈ) ਕਰੋੜਾਂ ਵਿਚ ਇਕ ਹੁੰਦਾ ਹੈ। |
| ਬੈਸਨੋ ਸੋ, ਜਿਸੁ ਊਪਰਿ ਸੁਪ੍ਰਸੰਨ ॥ | ਬੈਸ਼ਨੋ | ਇਸ ਪਉੜੀ ਵਿਚ ਅਸਲੀ ਬੈਸ਼ਨੋ ਦਾ ਜ਼ਿਕਰ ਕਰਦੇ ਹਨ। | ਬੈਸ਼ਨੋ ਉਹ ਹੈ, ਜਿਸ ਉਪਰ ਪਰਮਾਤਮਾ ਖੁਸ਼ ਹੋਵੇ। |
| ਬਿਸਨ ਕੀ ਮਾਇਆ ਤੇ, ਹੋਇ ਭਿੰਨ ॥ | ਬਿਸ਼ਨ | | ਬਿਸ਼ਨ ਦੀ ਮਾਇਆ ਤੋਂ, ਬੈਸ਼ਨੋ, ਨਿਰਲੇਪ ਰਹਿੰਦਾ ਹੈ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਕਰਮ ਕਰਤ, ਹੋਵੈ ਨਿਹਕਰਮ ॥ | | ਨਿਹਕਰਮ ਦਾ ਭਾਵ ਹੈ ਕਰਮ ਰਹਿਤ ਹੋਣਾ। ਗੁਰਮੁਖ ਤੁਰੀਆ ਅਵਸਥਾ ਵਿਚ ਵਿਚਰਦਾ ਹੈ ਅਤੇ ਇਸ ਕਰਕੇ ਉਸ ਨੂੰ ਸੰਸਾਰੀ ਕਰਮ ਜਾਂ ਕਰਮਾਂ ਦੇ ਫਲ ਪੋਹ ਨਹੀਂ ਸਕਦੇ। | ਕਰਮ ਕਰਦਾ ਹੋਇਆ ਆਪਣੇ ਆਪ ਨੂੰ ਕਰਮ ਦਾ ਕਰਤਾ ਕਰਕੇ ਨਹੀਂ ਜਾਣਦਾ। |
| ਤਿਸੁ ਬੈਸਨੋ ਕਾ, ਨਿਰਮਲ ਧਰਮ ॥ | ਬੈਸ਼ਨੋ | | ਐਸੇ ਬੈਸ਼ਨੋ ਦਾ ਧਰਮ ਨਿਰਮਲ ਹੁੰਦਾ ਹੈ। |
| ਕਾਹੂ ਫਲ ਕੀ ਇਛਾ, ਨਹੀ ਬਾਛੈ ॥ | ਕਾਹੂੰ, ਨਹੀਂ, ਬਾਂਛੈ | | ਉਹ ਕਿਸੇ ਸੰਸਾਰੀ ਫਲ ਦੀ ਆਸ ਨਹੀਂ ਰੱਖਦਾ। |
| ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥ | | | ਸਿਰਫ ਭਗਤੀ ਅਤੇ ਕੀਰਤਨ ਕਰਨ ਵਿਚ ਰਚਿਆ ਰਹਿੰਦਾ ਹੈ। |
| ਮਨ ਤਨ ਅੰਤਰਿ, ਸਿਮਰਨ ਗੋਪਾਲ ॥ | | | ਮਨ ਅਤੇ ਸਰੀਰ ਵਿਚ ਗੋਪਾਲ ਵਾਹਿਗੁਰੂ ਦਾ ਸਿਮਰਨ ਕਰਦਾ ਰਹਿੰਦਾ ਹੈ। |
| ਸਭ ਊਪਰਿ, ਹੋਵਤ ਕਿਰਪਾਲ ॥ | | | ਉਹ ਸਾਰਿਆਂ ਉਪਰ ਦਇਆਲ ਰਹਿੰਦਾ ਹੈ। |
| ਆਪਿ ਦ੍ਰਿੜੈ, ਅਵਰਹ ਨਾਮੁ ਜਪਾਵੈ ॥ | | | ਉਹ ਆਪ ਨਾਮ ਨੂੰ ਦ੍ਰਿੜ ਕਰੀ ਰੱਖਦਾ ਹੈ ਭਾਵ ਨਾਮ ਜਪੀ ਜਾਂਦਾ ਹੈ ਅਤੇ ਹੋਰਨਾਂ ਨੂੰ ਨਾਮ ਜਪਾਉਂਦਾ ਹੈ। |
| ਨਾਨਕ, ਓਹੁ ਬੈਸਨੋ, ਪਰਮਗਤਿ ਪਾਵੈ ॥੨॥ | ਬੈਸ਼ਨੋ | | ਗੁਰੂ ਸਾਹਿਬ ਫੁਰਮਾਉਂਦੇ ਹਨ, ਐਸਾ ਗੁਰਮੁਖ ਬੈਸ਼ਨੋ, ਪਰਮਗਤੀ ਪਾਉਂਦਾ ਹੈ। |
| ਭਗਉਤੀ, ਭਗਵੰਤ ਭਗਤਿ ਕਾ ਰੰਗੁ ॥ | | ਇਸ ਪਉੜੀ ਵਿਚ ਹਜ਼ੂਰ, ਗੁਰਮੁਖ ਭਗਉਤੀ ਦੀ ਵਿਆਖਿਆ ਕਰਦੇ ਹਨ। | ਓਹ ਅਸਲ ਭਗਉਤੀ ਹੈ, ਜਿਸ ਨੂੰ ਭਗਵੰਤ ਵਾਹਿਗੁਰੂ ਦੀ ਭਗਤੀ ਦਾ ਰੰਗ ਲਗਿਆ ਹੋਵੇ। |
| ਸਗਲ ਤਿਆਗੈ, ਦੁਸਟ ਕਾ ਸੰਗੁ ॥ | | ੧. ਸਗਲ = ਪੂਰੀ ਤਰ੍ਹਾਂ। ਇਥੇ 'ਸਗਲ' ਕਿਰਿਆ ਵਿਸ਼ੇਸਣ ਹੈ 'ਤਿਆਗੈ' ਕਿਰਿਆ ਦਾ ਨਾ ਕਿ 'ਦੁਸਟ' ਬੁਹਵਚਨ ਨਾਂਵ ਦਾ ਵਿਸ਼ੇਸ਼ਣ।<br>੨. ਇਸ ਪੰਕਤੀ ਤੋਂ ਗੁਰਮਤਿ ਬਿਬੇਕ ਦਾ ਸਿਧਾਂਤ ਸਿੱਧ ਹੁੰਦਾ ਹੈ। ਜਦ ਦੁਸ਼ਟ ਦੀ ਸੰਗਤ ਕਰਨ ਤੋਂ ਵਰਜਿਆ ਗਿਆ ਹੈ ਤਾਂ ਉਹਨਾਂ ਨਾਲ ਰੋਟੀ ਬੇਟੀ ਦੀ ਸਾਂਝ, ਗੁਰੂ ਸਾਹਿਬ ਵਲੋਂ, ਕਿਥੇ ਪਰਵਾਨ ਹੋ ਸਕਦੀ ਹੈ? | ਉਹ ਪੂਰੀ ਤਰ੍ਹਾਂ, ਦੁਸ਼ਟਾਂ ਦਾ ਸੰਗ ਤਿਆਗ ਦਿੰਦਾ ਹੈ; |
| ਮਨ ਤੇ, ਬਿਨਸੈ ਸਗਲਾ ਭਰਮੁ ॥ | ਬਿਨਸ਼ੈ | 'ਭਰਮ' ਇਥੇ ਇਕਵਚਨ ਨਾਂਵ ਹੈ। | ਉਸ ਦੇ ਮਨ ਤੋਂ ਸਾਰਾ ਭਰਮ ਖਤਮ ਹੋ ਜਾਂਦਾ ਹੈ; |
| ਕਰਿ ਪੂਜੈ, ਸਗਲ ਪਾਰਬ੍ਰਹਮੁ ॥ | | | ਉਹ ਪਾਰਬ੍ਰਹਮ ਵਾਹਿਗੁਰੂ ਨੂੰ ਸਾਰੇ ਪਾਸੇ ਜਾਣ ਕੇ ਪੂਜਦਾ ਹੈ; |
| ਸਾਧਸੰਗਿ, ਪਾਪਾ ਮਲੁ ਖੋਵੈ ॥ | ਪਾਪਾਂ | | ਸਾਧ ਗੁਰੂ ਦੀ ਸੰਗਤ ਕਰਕੇ, ਆਪਣੇ ਪਾਪਾਂ ਦੀ ਮੈਲ ਗਵਾ ਲੈਂਦਾ ਹੈ; |
| ਤਿਸੁ ਭਗਉਤੀ ਕੀ ਮਤਿ, ਊਤਮ ਹੋਵੈ ॥ | | | ਉਸ ਭਗਉਤੀ ਦੀ ਮਤਿ ਸ੍ਰੇਸ਼ਟ ਹੁੰਦੀ ਹੈ। |
| ਭਗਵੰਤ ਕੀ ਟਹਲ ਕਰੈ, ਨਿਤ ਨੀਤਿ ॥ | | | ਭਗਵੰਤ ਵਾਹਿਗੁਰੂ ਦੀ ਸੇਵਾ (ਨਾਮ ਜਪ ਕੇ) ਰੋਜ਼ ਪ੍ਰਤਿਦਿਨ ਕਰਦਾ ਹੈ; |
| ਮਨੁ ਤਨੁ ਅਰਪੈ, ਬਿਸਨ ਪਰੀਤਿ ॥ | ਬਿਸ਼ਨ | | ਆਪਣਾ ਮਨ ਅਤੇ ਤਨ, ਬਿਸ਼ਨ ਵਾਹਿਗੂਰੂ ਦੀ ਪਿਆਰ ਵਿਚ ਅਰਪਨ ਕਰ ਦਿੰਦਾ ਹੈ; |
| ਹਰਿ ਕੇ ਚਰਨ, ਹਿਰਦੈ ਬਸਾਵੈ ॥ | | | ਹਰੀ ਦੇ ਨਾਮ ਜਪਣ ਰੂਪੀ ਚਰਨ, ਹਿਰਦੇ ਵਿਖੇ ਬਸਾਉਂਦਾ ਹੈ; |
| ਨਾਨਕ, ਐਸਾ ਭਗਉਤੀ ਭਗਵੰਤ ਕਉ ਪਾਵੈ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਇਸ ਤਰ੍ਹਾਂ ਦਾ ਭਗਉਤੀ (ਜਿਸ ਤਰ੍ਹਾਂ ਦਾ ਉਪਰ ਬਿਆਨ ਕੀਤਾ ਹੈ) ਭਗਵੰਤ ਵਾਹਿਗੁਰੂ ਨੂੰ ਪਾਉਂਦਾ ਹੈ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਸੋ ਪੰਡਿਤੁ, ਜੋ ਮਨੁ ਪਰਬੋਧੈ ॥ | | ਇਸ ਪਉੜੀ ਵਿਚ ਸੰਸਕ੍ਰਿਤ ਪੜੇ, ਧਾਰਮਿਕ ਵਿਦਵਾਨਾਂ ਦੀ ਗੁਰਮਤਿ ਅਨੁਸਾਰ ਪਰਿਭਾਸ਼ਾ ਹੈ। ਇਹ ਲੋਕ ਹੋਰਨਾਂ ਨੂੰ ਧਾਰਮਿਕ ਸਿਖਿਆ ਦਿੰਦੇ ਸਨ ਪਰ ਸ਼ੂਦਰਾਂ ਅਤੇ ਇਸਤ੍ਰੀਆਂ ਨੂੰ ਇਸ ਸਿਖਿਆ ਤੋਂ ਵਾਂਝੇ ਰਖਦੇ ਸਨ। | ੧. ਪੰਡਿਤ ਉਹ ਹੈ, ਜੋ ਆਪਣੇ ਮਨ ਨੂੰ ਪਰਬੋਧਦਾ ਹੈ ਭਾਵ ਮਨ ਨੂੰ ਗੁਰਮਤਿ ਦੀ ਸਿਖਿਆ ਦਿੰਦਾ ਹੈ।<br>੨. ਆਮ ਪੰਡਿਤ ਹੋਰਨਾਂ ਨੂੰ ਉਪਦੇਸ਼ ਕਰਦੇ ਹਨ ਪਰ ਆਪ ਉਸ ਉਪਦੇਸ਼ ਨੂੰ ਨਹੀਂ ਕਮਾਉਂਦੇ ਪਰ ਗੁਰੂ ਸਾਹਿਬ ਹੁਕਮ ਕਰਦੇ ਹਨ ਕਿ ਅਸਲ ਵਿਚ ਵਿਦਵਾਨ ਪੰਡਿਤ ਉਹ ਹੈ ਜੋ ਆਪਣੇ ਮਨ ਨੂੰ ਸਿਖਿਆ ਦਿੰਦਾ ਹੈ। |
| ਰਾਮ ਨਾਮੁ, ਆਤਮ ਮਹਿ ਸੋਧੈ ॥ | ਮਹਿਂ | ੧. 'ਸੋਧੈ' ਦਾ ਭਾਵ ਇਥੇ ਵਿਚਾਰੇ ਹੈ। ਕਈ ਵਿਦਵਾਨਾਂ ਨੇ ਇਸ ਦਾ ਅਰਥ ਲਭਣਾ ਵੀ ਕੀਤਾ ਹੈ। ਕੁਝ ਵੀ ਹੋਵੇ, ਪੰਕਤੀ ਦਾ ਮਤਲਬ ਹੈ ਆਤਮ ਵਿਖੇ ਨਾਮ ਜਪਣਾ।<br>੨. 'ਆਤਮ' ਦਾ ਭਾਵ ਇਥੇ ਮਨ ਹੈ, ਆਤਮਾ ਨਹੀਂ। | (ਇਸ ਪੰਕਤੀ ਵਿਚ ਮਨ ਪਰਬੋਧਨ ਦਾ ਤਰੀਕਾ ਦਸਦੇ ਹਨ) ਗੁਰਮਤਿ ਰਾਮਨਾਮ, ਆਪਣੇ ਮਨ ਵਿਚ ਵਿਚਾਰੇ ਭਾਵ ਸਿਮਰੇ। |
| ਰਾਮ ਨਾਮ ਸਾਰੁ ਰਸੁ ਪੀਵੈ ॥ | | | (ਇਸ ਤਰ੍ਹਾਂ ਨਾਮ ਜਪ ਕੇ) ਰਾਮਨਾਮ ਦਾ ਤੱਤ ਰੱਸ ਪੀਵੇ। |
| ਉਸੁ ਪੰਡਿਤ ਕੈ ਉਪਦੇਸਿ, ਜਗੁ ਜੀਵੈ ॥ | ਉਪਦੇਸ਼ਿ | | ਉਸ ਪੰਡਿਤ ਦੇ ਉਪਦੇਸ਼ ਨਾਲ ਸੰਸਾਰ ਜੀਂਵਦਾ ਹੈ। |
| ਹਰਿ ਕੀ ਕਥਾ, ਹਿਰਦੈ ਬਸਾਵੈ ॥ | | 'ਹਰਿ ਕੀ ਕਥਾ' ਦਾ ਭਾਵ ਹੈ ਸਤਿਗੁਰਾਂ ਵਲੋਂ ਅਕੱਥ ਵਾਹਿਗੁਰੂ ਦੀ ਗੁਰਬਾਣੀ ਦੇ ਰੂਪ ਵਿਚ ਕੀਤੀ ਗਈ ਕਥਾ। ਇਥੇ ਅਲਪਗ ਵਿਦਵਾਨਾਂ ਵਲੋਂ ਕੀਤੀ ਜਾਂਦੀ ਕਥਾ ਦਾ ਜ਼ਿਕਰ ਨਹੀਂ ਹੈ। | ਗੁਰਮੁਖ ਪੰਡਿਤ, ਹਰੀ ਦੀ ਨਾਮ ਰੂਪੀ ਅਤੇ ਗੁਰਬਾਣੀ ਰੂਪੀ ਕਥਾ ਹਿਰਦੇ ਵਿਚ ਬਸਾਉਂਦਾ ਹੈ। |
| ਸੋ ਪੰਡਿਤੁ, ਫਿਰਿ, ਜੋਨਿ ਨ ਆਵੈ ॥ | | | ਸੋ ਗੁਰਮੁਖ ਪੰਡਿਤ ਫੇਰ ਕਦੇ ਜੋਨੀ ਵਿਚ ਨਹੀਂ ਆਉਂਦਾ। |
| ਬੇਦ, ਪੁਰਾਨ, ਸਿਮ੍ਰਿਤਿ, ਬੂਝੈ ਮੂਲ ॥ | | ਇਹ ਅਰਥ ਗੁਰਮਤਿ ਅਨੁਸਾਰੀ ਨਹੀਂ ਲਗਦੇ ਕਿ ਗੁਰਮੁਖ ਪੰਡਿਤ ਬੇਦਾਂ, ਪੁਰਾਨਾਂ ਤੇ ਸਿਮ੍ਰਤੀਆਂ ਦੇ ਮੂਲ ਵਾਹਿਗੁਰੂ ਨੂੰ ਬੁਝ ਲੈਂਦਾ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਬੇਦਾਂ ਦਾ ਮੂਲ ਵਾਹਿਗੁਰੂ ਨਹੀਂ ਹੈ ਭਾਵ ਇਹ ਇਲਹਾਮੀ ਕਿਤਾਬਾਂ ਨਹੀਂ ਹਨ; ਦੂਸਰਾ ਗੁਰੂ ਸਾਹਿਬ ਨੇ ਗੁਰਸਿਖਾਂ ਨੂੰ ਇਹਨਾਂ ਆਨਮਤੀ ਕਿਤਾਬਾਂ ਤੋਂ ਮੁਕਤ ਕੀਤਾ ਹੈ; ਸੋ ਗੁਰਸਿਖਾਂ ਨੂੰ ਇਹਨਾਂ ਧਾਰਮਿਕ ਕਿਤਾਬਾਂ ਦਾ ਮੂਲ ਬੁਝਣ ਦੀ ਕੀ ਲੋੜ ਹੈ? | ਗੁਰਮੁਖ ਪੰਡਿਤ, ਮੂਲ ਭਾਵ ਵਾਹਿਗੁਰੂ ਨੂੰ ਬੁਝ ਲੈਂਦਾ ਹੈ, ਇਹੋ ਉਸ ਦੇ ਲਈ ਬੇਦ, ਪੁਰਾਨ ਅਤੇ ਸਿਮ੍ਰਤੀਆਂ ਦਾ ਵਿਚਾਰਨਾ ਹੈ (ਹੋਰ ਆਨਮਤੀ ਬੇਦਾਂ ਅਤੇ ਪੁਰਾਨਾਂ ਨੂੰ ਨਹੀਂ ਜਾਣਦਾ)। |
| ਸੂਖਮ ਮਹਿ, ਜਾਨੈ ਅਸਥੂਲੁ ॥ | ਮਹਿਂ | | ਉਹ ਜਾਣ ਲੈਂਦਾ ਹੈ ਕਿ ਸੂਖਮ ਵਾਹਿਗੁਰੂ ਵਿਚ ਹੀ ਇਹ ਅਸਥੂਲ ਰਚਨਾ ਅਸਥਿਤ ਹੈ। |
| ਚਹੁ ਵਰਨਾ ਕਉ, ਦੇ ਉਪਦੇਸੁ ॥ | ਚਹੁੰ, ਵਰਨਾਂ, ਉਪਦੇਸ਼ੁ | | ਉਹ ਬਿਨਾ ਵਿਤਕਰੇ ਤੋਂ ਚਾਰਾਂ ਵਰਨਾਂ ਨੂੰ ਉਪਦੇਸ਼ ਦਿੰਦਾ ਹੈ। (ਆਮ ਪੰਡਿਤਾਂ ਵਾਂਗ ਜਾਤਿ ਪਾਤਿ ਦਾ ਵਿਤਕਰਾ ਨਹੀਂ ਕਰਦਾ।) |
| ਨਾਨਕ, ਉਸੁ ਪੰਡਿਤ ਕਉ, ਸਦਾ ਅਦੇਸੁ ॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਐਸੇ ਗੁਰਮੁਖ ਪੰਡਿਤ ਨੂੰ ਨਮਸਕਾਰ ਹੈ। |
| ਬੀਜ ਮੰਤ੍ਰੁ, ਸਰਬ ਕੋ ਗਿਆਨੁ ॥ | | | ਬੀਜ ਮੰਤ੍ਰ (ਗੁਰਮਤਿ ਨਾਮ) ਰੂਪੀ ਤੱਤ ਗਿਆਨ ਸਾਰਿਆਂ ਲਈ ਹੈ। |
| ਚਹੁ ਵਰਨਾ ਮਹਿ, ਜਪੈ ਕੋਊ ਨਾਮੁ ॥ | ਚਹੁੰ, ਮਹਿਂ | | ਭਾਂਵੇਂ ਚਾਰ ਵਰਨਾਂ ਵਿਚੋਂ ਕੋਈ ਵੀ ਜਪ ਸਕਦਾ ਹੈ ਭਾਵ ਸਭ ਨੂੰ ਅਧਿਕਾਰ ਹੈ ਕਿ ਉਹ ਗੁਰਮਤਿ ਨਾਮ ਪ੍ਰਾਪਤ ਕਰੇ; ਕਿਸੇ ਖਾਸ ਜਾਤਿ ਜਾਂ ਵਰਨ ਲਈ ਇਹ ਨਾਮ ਮਖ਼ਸੂਸ ਨਹੀਂ ਹੈ। |
| ਜੋ ਜੋ ਜਪੈ, ਤਿਸ ਕੀ ਗਤਿ ਹੋਇ ॥ | | | ਜੋ ਜੋ ਵੀ ਗੁਰਮਤਿ ਨਾਮ ਜਪਦਾ ਹੈ, ਉਸ ਦੀ ਗਤੀ ਹੋ ਜਾਂਦੀ ਹੈ; |
| ਸਾਧਸੰਗਿ, ਪਾਵੈ ਜਨੁ ਕੋਇ ॥ | | | (ਪਰ ਇਹ ਗੁਰਮਤਿ ਨਾਮ) ਸਾਧ ਸੰਗ ਕੋਈ ਵਿਰਲਾ ਹੀ ਪਾਉਂਦਾ ਹੈ। |
| ਕਰਿ ਕਿਰਪਾ, ਅੰਤਰਿ ਉਰਧਾਰੈ ॥ | | | ਜਿਸ ਉਪਰ ਵਾਹਿਗੁਰੂ ਕਿਰਪਾ ਕਰੇ, ਉਹ ਨਾਮ ਨੂੰ ਹਿਰਦੇ ਵਿਚ ਧਾਰ ਲੈਂਦਾ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਪਸੁ, ਪ੍ਰੇਤ, ਮੁਘਦ, ਪਾਥਰ ਕਉ ਤਾਰੈ ॥ | ਪਸ਼ੁ | 'ਪਸੁ' ਸ਼ਬਦ ਦਾ ਆਮ ਪੰਜਾਬੀ ਵਿਚ, ਤਦਭਵ ਰੂਪ 'ਪਸੂ' ਬਣ ਗਿਆ ਹੈ। ਇਸ ਕਰਕੇ 'ਪਸੁ' ਉਚਾਰਨ ਵੀ ਗ਼ਲਤ ਨਹੀਂ ਹੈ। | ਇਹ ਨਾਮ, ਪਸ਼ੂ ਬਿਰਤੀ ਵਾਲਿਆਂ, ਪ੍ਰੇਤ ਬਿਰਤੀ ਵਾਲਿਆਂ, ਮੂਰਖਾਂ ਅਤੇ ਪੱਥਰ ਦਿਲ ਵਾਲਿਆਂ ਨੂੰ ਵੀ ਤਾਰ ਦਿੰਦਾ ਹੈ। |
| ਸਰਬ ਰੋਗ ਕਾ ਅਉਖਦੁ, ਨਾਮੁ ॥ | | | ਸਾਰੇ ਰੋਗਾਂ ਦੀ ਦਵਾਈ-ਦਾਰੂ ਨਾਮ ਹੈ। |
| ਕਲਿਆਣ ਰੂਪ, ਮੰਗਲ ਗੁਣ ਗਾਮ ॥ | | 'ਗੁਣ ਗਾਮ' ਤੋਂ ਮੁਰਾਦ ਗੁਰਬਾਣੀ ਰਾਹੀਂ ਕੀਰਤਨ ਕਰਨ ਦੀ ਹੈ। | ਨਾਮ ਕਲਿਆਣ ਰੂਪ ਹੈ ਅਤੇ ਗੁਰਬਾਣੀ ਰਾਹੀਂ ਗੁਣ ਗਾਉਣੇ ਮੰਗਲ ਰੂਪ ਹਨ। |
| ਕਾਹੂ ਜੁਗਤਿ, ਕਿਤੈ ਨ ਪਾਈਐ, ਧਰਮਿ ॥ | ਕਾਹੂੰ | 'ਧਰਮਿ' = ਧਰਮ ਰਾਹੀਂ।<br>'ਜੁਗਤਿ' = ਜੁਗਤੀ ਰਾਹੀਂ। | ਹੋਰ ਕਿਸੇ ਜੁਗਤੀ ਰਾਹੀਂ ਜਾਂ ਕਿਸੇ ਧਰਮ ਰਾਹੀਂ, ਗੁਰਮਤਿ ਨਾਮ ਦੀ ਪ੍ਰਾਪਤੀ ਨਹੀਂ ਕੀਤੀ ਜਾ ਸਕਦੀ; |
| ਨਾਨਕ, ਤਿਸੁ ਮਿਲੈ, ਜਿਸੁ ਲਿਖਿਆ ਧੁਰਿ, ਕਰਮਿ ॥੫॥ | | 'ਕਰਮਿ' = ਕਿਰਪਾ ਦੁਆਰਾ, ਫ਼ਜ਼ਲ ਦੁਆਰਾ। | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰਮਤਿ ਨਾਮ, ਉਸ ਨੂੰ ਮਿਲਦਾ ਹੈ, ਜਿਸ ਦੇ ਮਸਤਕ ਤੇ, ਧੁਰੋਂ ਉਸ ਦੇ ਫ਼ਜ਼ਲ (ਕਿਰਪਾ) ਕਰਕੇ ਲਿਖਿਆ ਹੋਵੇ। |
| ਜਿਸ ਕੈ ਮਨਿ, ਪਾਰਬ੍ਰਹਮ ਕਾ ਨਿਵਾਸੁ ॥ | | ਇਸ ਪਉੜੀ ਵਿਚ ਰਾਮਦਾਸ ਨਾਮ ਦੇ ਮੱਤ ਦਾ ਗੁਰਮਤਿ ਅਨੁਸਾਰ ਵਖਿਆਨ ਕੀਤਾ ਗਿਆ ਹੈ। ਇਹ ਮੱਤ ਵਾਲੇ ਮੰਦਰਾਂ ਵਿਚ ਘੁੰਘਰੂ ਪਾਕੇ ਨੱਚ ਨੱਚ ਕੇ ਭਗਤੀ ਕਰਿਆ ਕਰਦੇ ਸਨ। | ਜਿਸ ਦੇ ਮਨ ਵਿਚ ਪਾਰਬ੍ਰਹਮ ਦਾ ਵਾਸਾ ਹੋਵੇ; |
| ਤਿਸ ਕਾ ਨਾਮੁ, ਸਤਿ ਰਾਮਦਾਸੁ ॥ | | | ਉਸ ਪੁਰਖ ਦਾ ਨਾਮ ਅਸਲੀ ਰਾਮਦਾਸ ਹੈ (ਭਾਵ ਹੋਰ ਰਾਮਦਾਸ ਅਖਵਾਉਣ ਵਾਲੇ ਨਕਲੀ ਰਾਮਦਾਸ ਹਨ)। |
| ਆਤਮ ਰਾਮੁ, ਤਿਸੁ ਨਦਰੀ ਆਇਆ ॥ | | | ਆਪਣੇ ਅੰਦਰ ਹੀ, ਰਮਿਆ ਵਾਹਿਗੁਰੂ, ਉਸ ਰਾਮਦਾਸ ਨੇ ਦੇਖਿਆ ਹੁੰਦਾ ਹੈ। |
| ਦਾਸ ਦਸੰਤਣ ਭਾਇ, ਤਿਨਿ ਪਾਇਆ ॥ | | | ਦਾਸਾਂ ਦੇ ਦਾਸ ਬਨਣ ਵਾਲੇ ਨਿਮ੍ਰਤਾ ਵਾਲੇ ਸੁਭਾ ਰਾਹੀਂ, ਉਸ ਨੇ ਇਹ ਪ੍ਰਾਪਤੀ ਕੀਤੀ ਹੁੰਦੀ ਹੈ। |
| ਸਦਾ ਨਿਕਟਿ ਨਿਕਟਿ ਹਰਿ ਜਾਨੁ ॥ | | | ਜੋ ਸੇਵਕ, ਵਾਹਿਗੁਰੂ ਨੂੰ ਹਮੇਸ਼ਾਂ ਨਜ਼ਦੀਕ, ਬਹੁਤ ਨਜ਼ਦੀਕ ਸਮਝਦਾ ਹੈ; |
| ਸੋ ਦਾਸੁ, ਦਰਗਹ ਪਰਵਾਨੁ ॥ | | | ਉਹ ਸੇਵਕ ਪਰਮਾਤਮਾ ਦੀ ਦਰਗਾਹ ਵਿਚ ਕਬੂਲ ਹੁੰਦਾ ਹੈ। |
| ਅਪੁਨੇ ਦਾਸ ਕਉ, ਆਪਿ ਕਿਰਪਾ ਕਰੈ ॥ | | 'ਅਪੁਨੇ' ਦਾ ਉਚਾਰਨ 'ਅਪਨੇ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਅਪਣੇ ਦਾਸ ਨੂੰ ਉਹ ਆਪ ਕਿਰਪਾ ਕਰਦਾ ਹੈ; |
| ਤਿਸੁ ਦਾਸ ਕਉ, ਸਭ ਸੋਝੀ ਪਰੈ ॥ | | | ਉਸ ਦਾਸ ਨੂੰ ਸਭ ਕੁਝ ਦੀ ਸੋਝੀ ਹੋ ਜਾਂਦੀ ਹੈ। |
| ਸਗਲ ਸੰਗਿ, ਆਤਮ ਉਦਾਸੁ ॥ | | | ਉਹ ਸੇਵਕ ਸਾਰਿਆਂ ਦੇ ਨਾਲ ਵਿਚਰਦਾ ਹੈ ਪਰ ਅੰਦਰੋਂ ਦੁਨੀਆ ਤੋਂ ਉਪਰਾਮ ਰਹਿੰਦਾ ਹੈ। |
| ਐਸੀ ਜੁਗਤਿ, ਨਾਨਕ, ਰਾਮਦਾਸੁ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਐਸੀ ਜੁਗਤੀ ਨਾਲ (ਅਸਲੀ) ਰਾਮਦਾਸ ਬਣ ਸਕੀਦਾ ਹੈ। |
| ਪ੍ਰਭ ਕੀ ਆਗਿਆ, ਆਤਮ ਹਿਤਾਵੈ ॥ | | ਅਦਵੈਤ ਵੇਦਾਂਤ ਵਾਲੇ ਆਪਣੇ ਆਪ ਨੂੰ ਜੀਵਨ ਮੁਕਤ ਕਹਾਉਂਦੇ ਹਨ। ਗੁਰੂ ਸਾਹਿਬ ਇਸ ਪਉੜੀ ਵਿਚ ਅਸਲੀ ਗੁਰਮੁਖ ਜੀਵਨ ਮੁਕਤ ਦਾ ਬਿਆਨ ਕਰਦੇ ਹਨ। | ਜੋ ਪ੍ਰਭੂ ਦੇ ਹੁਕਮ (ਭਾਣੇ) ਨਾਲ ਅੰਦਰੋਂ ਪਿਆਰ ਕਰਦਾ ਹੈ; |
| ਜੀਵਨ ਮੁਕਤਿ, ਸੋਊ ਕਹਾਵੈ ॥ | | | ਜੀਵਨ ਮੁਕਤ ਉਹੀ ਕਹਾਉਂਦਾ ਹੈ। |
| ਤੈਸਾ ਹਰਖੁ, ਤੈਸਾ ਉਸੁ ਸੋਗੁ ॥ | | | ਉਸ ਲਈ ਜੈਸੀ ਸੰਸਾਰੀ ਖੁਸ਼ੀ ਹੈ ਵੈਸਾ ਹੀ ਸੰਸਾਰੀ ਦੁਖ ਹੈ; |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਸਦਾ ਅਨੰਦੁ, ਤਹ, ਨਹੀ ਬਿਓਗੁ ॥ | ਤਹੰ, ਨਹੀਂ | 'ਤਹ' 'ਤਹਾਂ' ਦਾ ਲਘੂ ਰੂਪ ਹੈ। | ੧. ਉਸ ਨੂੰ ਸਦਾ ਅਨੰਦ ਰਹਿੰਦਾ ਹੈ, ਕਦੇ ਵਿਜੋਗ ਨਹੀਂ ਹੁੰਦਾ।<br>੨. ਨਾਮ ਕਰਕੇ ਉਹ ਪਰਮਾਤਮਾ ਨਾਲ ਮਿਲਿਆ ਰਹਿੰਦਾ ਹੈ - ਸੋ ਉਸ ਨੂੰ ਸਦਾ ਅਨੰਦ ਰਹਿੰਦਾ ਹੈ ਅਤੇ ਪਰਮਾਤਮਾ ਦਾ ਵਿਜੋਗ ਕਦੇ ਨਹੀਂ ਹੁੰਦਾ। |
| ਤੈਸਾ ਸੁਵਰਨੁ, ਤੈਸੀ ਉਸੁ ਮਾਟੀ ॥ | | | ਉਸ ਲਈ, ਜੈਸਾ ਸੋਨਾ ਹੈ, ਵੈਸੀ ਹੀ ਮਿੱਟੀ ਹੈ। |
| ਤੈਸਾ ਅੰਮ੍ਰਿਤੁ, ਤੈਸੀ ਬਿਖੁ ਖਾਟੀ ॥ | | 'ਅੰਮ੍ਰਿਤ' ਦਾ ਭਾਵ ਇਥੇ ਸੁਆਦ ਭੋਜਨ ਹੀ ਠੀਕ ਲਗਦਾ ਹੈ ਕਿਉਂਕਿ ਨਾਮ ਅੰਮ੍ਰਿਤ ਬਾਰੇ ਇਹ ਪੰਕਤੀ ਨਹੀਂ ਹੋ ਸਕਦੀ। ਅਤੇ ਬਿਖ ਦਾ ਭਾਵ ਵੀ ਅਭਖ ਭੋਜਨ (ਭੰਗ, ਸ਼ਰਾਬ ਆਦਿ) ਦਾ ਨਹੀਂ ਹੈ ਕਿਉਂਕਿ ਉਹ ਖਾਣ ਦਾ ਤਾਂ ਗੁਰਮੁਖਾਂ ਲਈ ਸਵਾਲ ਹੀ ਪੈਦਾ ਨਹੀਂ ਹੁੰਦਾ; ਸੋ ਬਿਖ ਦਾ ਭਾਵ ਬੇਸੁਆਦ ਭੋਜਨ ਹੈ। | ਉਸ ਲਈ ਜੈਸਾ ਸੁਆਦੀ ਭੋਜਨ ਹੈ, ਵੈਸਾ ਹੀ ਬੇਸੁਆਦ ਭੋਜਨ ਹੈ। |
| ਤੈਸਾ ਮਾਨੁ, ਤੈਸਾ ਅਭਿਮਾਨੁ ॥ | | ਕਈ ਪੁਰਾਤਨ ਹਥ-ਲਿਖਤ ਸਰੂਪਾਂ ਵਿਚ 'ਅਭਿਮਾਨ' ਦੀ ਥਾਂ ਤੇ 'ਅਪਿਮਾਨ' ਪਾਠ ਹੈ ਜੋ ਜ਼ਿਆਦਾ ਦਰੁਸਤ ਹੈ ਕਿਉਂਕਿ 'ਮਾਨ' ਦੇ ਉਲਟ ਲਫ਼ਜ਼ ਤਾਂ 'ਅਪਿਮਾਨ' ਹੀ ਹੈ, 'ਅਭਿਮਾਨ' ਨਹੀਂ। | ਉਸ ਲਈ ਜੈਸੀ ਇਜ਼ਤ ਹੈ, ਵੈਸੀ ਹੀ ਬੇਇਜ਼ਤੀ ਹੈ। |
| ਤੈਸਾ ਰੰਕੁ, ਤੈਸਾ ਰਾਜਾਨੁ ॥ | | | ਉਸ ਲਈ ਜੈਸਾ ਗ਼ਰੀਬ ਹੈ, ਵੈਸਾ ਹੀ ਅਮੀਰ ਰਾਜਾ ਹੈ। |
| ਜੋ, ਵਰਤਾਏ ਸਾਈ ਜੁਗਤਿ ॥ | | | ਜੋ ਇਹੋ ਜੇਹੀ ਜੁਗਤੀ ਵਰਤਾਵੇ ਭਾਵ ਐਸੀ ਜੁਗਤੀ ਨਾਲ ਚਲੇ; |
| ਨਾਨਕ, ਓਹੁ ਪੁਰਖੁ, ਕਹੀਐ ਜੀਵਨ ਮੁਕਤਿ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਪੁਰਖ ਨੂੰ ਕਹਿਣਾ ਚਾਹੀਦਾ ਹੈ ਜੀਵਨ ਮੁਕਤ। |
| ਪਾਰਬ੍ਰਹਮ ਕੇ ਸਗਲੇ ਠਾਉ ॥ | ਠਾਂਉਂ | 'ਠਾਉ' ਦਾ ਭਾਵ ਇਥੇ ਜੂਨੀਆਂ ਹੈ। | ਸਾਰੀਆਂ ਜੂਨੀਆਂ ਪਾਰਬ੍ਰਹਮ ਦੀਆਂ ਹਨ। |
| ਜਿਤੁ ਜਿਤੁ ਘਰਿ ਰਾਖੈ, ਤੈਸਾ ਤਿਨ ਨਾਉ ॥ | ਨਾਂਉਂ | | ਜਿਸ ਜਿਸ ਜੂਨੀ ਵਿਚ ਉਹ ਰੱਖਦਾ ਹੈ, ਉਹੋ ਜਿਹਾ ਜੀਵ ਦਾ ਨਾਂ ਪੈ ਜਾਂਦਾ ਹੈ। |
| ਆਪੇ ਕਰਨ ਕਰਾਵਨ ਜੋਗੁ ॥ | | | ਉਹ ਆਪੇ ਹੀ ਕਰਨਜੋਗ ਅਤੇ ਕਰਾਉਣ ਜੋਗ ਹੈ। |
| ਪ੍ਰਭ ਭਾਵੈ, ਸੋਈ ਫੁਨਿ ਹੋਗੁ ॥ | | | ਜੋ ਪ੍ਰਭੂ ਨੂੰ ਭਾਉਂਦਾ ਹੈ, ਉਹੋ ਹੀ ਹੁੰਦਾ ਹੈ। |
| ਪਸਰਿਓ ਆਪਿ, ਹੋਇ ਅਨਤ ਤਰੰਗ ॥ | ਅਨੰਤ | | ਉਹ ਆਪ ਫੈਲਿਆ ਹੋਇਆ ਹੈ (ਸੰਸਾਰ ਵਿਚ) ਅਨੰਤ ਤਰੰਗਾਂ ਨਾਲ ਭਾਵ ਅਨੇਕ ਤਰੀਕਿਆਂ ਨਾਲ। |
| ਲਖੇ ਨ ਜਾਹਿ, ਪਾਰਬ੍ਰਹਮ ਕੇ ਰੰਗ ॥ | ਜਾਹਿਂ | | ਪਾਰਬ੍ਰਹਮ ਦੇ ਚੋਜ ਜਾਂ ਰੰਗ-ਤਮਾਸ਼ੇ, ਲਖੇ ਨਹੀਂ ਜਾ ਸਕਦੇ ਭਾਵ ਬੁਝੇ ਨਹੀਂ ਜਾ ਸਕਦੇ। |
| ਜੈਸੀ ਮਤਿ ਦੇਇ, ਤੈਸਾ ਪਰਗਾਸ ॥ | ਪਰਗਾਸ਼ | ਇਸ ਸ਼ਬਦ ਦਾ ਮੂਲ 'ਪ੍ਰਕਾਸ਼, ਹੈ। ਸੋ 'ਸ' ਦੀ ਵਿਸ਼ੇਸ਼ ਧੁਨੀ ਦਾ 'ਸ਼' ਵਾਂਗ ਉਚਾਰਨ ਕਰਨਾ ਬਣਦਾ ਹੈ। | ਜੈਸੀ ਮਤਿ ਉਹ ਦੇਵੇ, ਜੀਵ ਦੇ ਅੰਦਰ ਉਹੋ ਜਿਹਾ ਹੀ ਪਰਗਾਸ਼ (ਬੁਧੀ ਦਾ) ਹੁੰਦਾ ਹੈ। |
| ਪਾਰਬ੍ਰਹਮੁ, ਕਰਤਾ, ਅਬਿਨਾਸ ॥ | ਅਬਿਨਾਸ਼ | | ਉਹ ਪਾਰਬ੍ਰਹਮ ਹੈ (ਮਾਇਆ ਤੋਂ ਪਰੇ), ਕਰਤਾ ਹੈ ਤੇ ਸਦੀਵੀ ਰਹਿਣ ਵਾਲਾ ਹੈ। |
| ਸਦਾ ਸਦਾ ਸਦਾ ਦਇਆਲ ॥ | | | ਉਹ ਹਮੇਸ਼ਾਂ ਹੀ ਦਇਆਲ ਰਹਿੰਦਾ ਹੈ। |
| ਸਿਮਰਿ ਸਿਮਰਿ, ਨਾਨਕ, ਭਏ ਨਿਹਾਲ ॥੮॥੯॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਨੂੰ ਸਿਮਰ ਸਿਮਰ ਕੇ, ਨਿਹਾਲ ਹੋਏ ਰਹੀਦਾ ਹੈ। |

| ਸੰਥਿਆ – ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਇਸ ਅਸ਼ਟਪਦੀ ਵਿਚ ਹਜ਼ੂਰ ਨੇ ਅਕਾਲ ਪੁਰਖ ਦੀ ਅਪਾਰ ਸ੍ਰਿਸ਼ਟੀ ਬਾਰੇ ਬਿਆਨ ਕੀਤਾ ਹੈ। ਅਕਾਲ ਪੁਰਖ ਨੇ ਬੇਅੰਤ ਸ੍ਰਿਸ਼ਟੀ ਰਚੀ ਹੈ ਅਤੇ ਸਾਰੀ ਆਪਣੇ ਦ੍ਰਿਸ਼ਟਿ ਗੋਚਰ ਨਹੀਂ ਹੈ ਪਰ ਗੁਰਸਿਖ ਦਾ ਸਤਿਗੁਰਾਂ ਦੀ ਬਾਣੀ ਨੂੰ ਸਤਿ ਸਤਿ ਕਰਕੇ ਮੰਨਣਾ ਫ਼ਰਜ਼ ਹੈ। | | | |
| ਸਲੋਕੁ ॥ | | | |
| ਉਸਤਤਿ ਕਰਹਿ ਅਨੇਕ ਜਨ, ਅੰਤੁ ਨ ਪਾਰਾਵਾਰ ॥ | ਕਰਹਿਂ | ਇਸ ਪੰਕਤੀ ਵਿਚ ਉਸਤਤਿ ਬਾਰੇ, ਕਈ ਦਾਨੇ, ਵਾਹਿਗੁਰੂ ਦੀ ਉਸਤਤਿ ਦਾ ਅਰਥ ਲਾਉਂਦੇ ਹਨ ਪਰ ਇਸ ਸਲੋਕ ਵਿਚ ਪ੍ਰਭੂ ਦੀ ਰਚਨਾ ਬਾਰੇ ਜ਼ਿਕਰ ਹੈ। ਸੋ ਇਥੇ ਇਹ ਵਧੇਰੇ ਢੁਕਵਾਂ ਲਗਦਾ ਹੈ ਕਿ – ਅਨੇਕ ਜਨ ਕੁਦਰਤ (ਰਚਨਾ) ਦੀ ਉਸਤਤ ਕਰਦੇ ਹਨ। | ਅਨੇਕਾਂ ਜਨ ਕੁਦਰਤ ਦੀ ਉਸਤਤ ਕਰਦੇ ਹਨ; ਕੁਦਰਤ ਦਾ ਕੋਈ ਅੰਤ ਜਾਂ ਪਾਰਾਵਾਰ ਨਹੀਂ ਹੈ। (ਪਰਮਾਤਮਾ ਵਾਂਗ ਹੀ ਉਸਦੀ ਰਚਨਾ ਦਾ ਵੀ ਕੋਈ ਅੰਤ ਨਹੀਂ ਪਾ ਸਕਦਾ।) |
| ਨਾਨਕ, ਰਚਨਾ ਪ੍ਰਭਿ ਰਚੀ, ਬਹੁ ਬਿਧਿ ਅਨਿਕ ਪ੍ਰਕਾਰ ॥੧॥ | | ਇਸ ਸਲੋਕ ਤੋਂ ਇਹ ਸਿਧ ਹੈ ਕਿ ਸ੍ਰਿਸ਼ਟੀ ਆਪਣੇ ਆਪ ਨਹੀਂ ਹੈ ਜੈਸੇ ਕਿ ਕਈ ਮੱਤਾਂ ਵਾਲੇ ਕਹਿੰਦੇ ਹਨ, ਨਾ ਹੀ ਇਹ ਬ੍ਰਹਮ ਦੀ ਮਰਜ਼ੀ ਤੋਂ ਬਿਨਾ ਮਾਇਆ ਜਾਂ ਅਵਿਦਿਆ ਨੇ ਰਚੀ ਹੈ ਜੈਸਾ ਕਿ ਅਦਵੈਤ ਵਾਲੇ ਕਹਿੰਦੇ ਹਨ, ਬਲਕਿ ਅਕਾਲ ਪੁਰਖ ਵਲੋਂ ਆਪ ਸੋਚ ਸਮਝ ਕੇ ਰਚੀ ਸਜਾਈ ਗਈ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਪ੍ਰਭੂ ਨੇ ਇਹ ਰਚਨਾ ਰਚੀ ਹੈ, ਅਨੇਕਾਂ ਬਿਧੀਆਂ ਅਤੇ ਤਰੀਕਿਆਂ ਨਾਲ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਕਈ ਕੋਟਿ, ਹੋਏ ਪੂਜਾਰੀ ॥ | | ਇਸ ਪਉੜੀ ਵਿਚ ਆਨਮਤ ਧਾਰਮਿਕ ਲੋਕਾਂ ਦਾ ਜ਼ਿਕਰ ਹੈ। | ਕਈ ਕਰੋੜ (ਭਾਵ ਅਣਗਿਣਤ) ਪੂਜਾਰੀ ਹਨ। |
| ਕਈ ਕੋਟਿ, ਆਚਾਰ ਬਿਉਹਾਰੀ ॥ | | | ਕਈ ਕਰੋੜ (ਭਾਵ ਅਣਗਿਣਤ) ਚੰਗੇ ਕਰਮਾਂ ਦੇ ਕਰਨਵਾਲੇ ਹਨ। |
| ਕਈ ਕੋਟਿ, ਭਏ ਤੀਰਥ ਵਾਸੀ ॥ | | | ਕਈ ਕਰੋੜ (ਭਾਵ ਅਣਗਿਣਤ) ਤੀਰਥਾਂ ਦੇ ਵਾਸੀ ਹਨ। |
| ਕਈ ਕੋਟਿ, ਬਨ ਭ੍ਰਮਹਿ ਉਦਾਸੀ ॥ | ਭ੍ਰਮਹਿਂ | | ਕਈ ਕਰੋੜ (ਭਾਵ ਅਣਗਿਣਤ) ਉਦਾਸੀ (ਦੁਨੀਆ ਤੋਂ ਉਪਰਾਮ), ਜੰਗਲਾਂ ਵਿਚ ਭਟਕਦੇ ਹਨ। |
| ਕਈ ਕੋਟਿ, ਬੇਦ ਕੇ ਸ੍ਰੋਤੇ ॥ | | | ਕਈ ਕਰੋੜ (ਭਾਵ ਅਣਗਿਣਤ) ਬੇਦਾਂ ਦੇ ਸੁਨਣਵਾਲੇ ਹਨ। |
| ਕਈ ਕੋਟਿ, ਤਪੀਸੁਰ ਹੋਤੇ ॥ | ਤਪੀਸ਼ੁਰ | | ਕਈ ਕਰੋੜ (ਭਾਵ ਅਣਗਿਣਤ) ਤਪ ਕਰਨਵਾਲੇ ਤਪੀਸ਼ਰ ਹਨ। |
| ਕਈ ਕੋਟਿ, ਆਤਮ ਧਿਆਨੁ ਧਾਰਹਿ ॥ | ਧਾਰਹਿਂ | | ਕਈ ਕਰੋੜ (ਭਾਵ ਅਣਗਿਣਤ) ਆਪਣੇ ਆਪੇ ਦਾ ਧਿਆਨ ਧਰਣਵਾਲੇ ਹਨ। ਇਸ ਪੰਕਤੀ ਵਿਚ ਅਦਵੈਤ ਵੇਦਾਂਤ ਦੇ ਪੈਰੋਕਾਰਾਂ ਦਾ ਜ਼ਿਕਰ ਹੈ, ਜੋ ਕਿ ਨਿਜ ਆਤਮਾ ਨੂੰ ਹੀ ਬ੍ਰਹਮ ਅਨੁਮਾਨ ਕਰਦੇ ਹਨ। |
| ਕਈ ਕੋਟਿ ਕਬਿ, ਕਾਬਿ ਬੀਚਾਰਹਿ ॥ | ਬੀਚਾਰਹਿਂ | 'ਕਬਿ' ਦਾ ਅਖਰੀ ਅਰਥ ਹੈ ਕਵੀ ਪਰ ਇਸ ਪਉੜੀ ਵਿਚ ਧਾਰਮਿਕ ਲੋਕਾਂ ਦਾ ਜ਼ਿਕਰ ਹੈ; ਇਸ ਲਈ ਕਬਿ ਦਾ ਭਾਵ ਇਥੇ ਧਾਰਮਿਕ ਕਿਤਾਬਾਂ ਵਿਚਾਰਨਵਾਲਿਆਂ ਦਾ ਹੈ। | ਕਈ ਕਰੋੜ (ਭਾਵ ਅਣਗਿਣਤ) ਕਵੀ (ਵਿਚਾਰਵਾਨ) ਹਨ ਜੋ ਵੇਦਾਂ ਆਦਿ ਧਰਮ ਗ੍ਰੰਥਾਂ ਦਾ ਵਿਚਾਰ ਕਰਦੇ ਹਨ। |
| ਕਈ ਕੋਟਿ ਨਵਤਨ ਨਾਮ ਧਿਆਵਹਿ ॥ | ਧਿਆਵਹਿਂ | | ਕਈ ਕਰੋੜ (ਭਾਵ ਅਣਗਿਣਤ) ਨਵੇਂ ਨਵੇਂ ਨਾਂਵਾਂ ਨਾਲ ਪ੍ਰਭੂ ਨੂੰ ਧਿਆਉਂਦੇ ਹਨ। |
| ਨਾਨਕ, ਕਰਤੇ ਕਾ ਅੰਤੁ, ਨ ਪਾਵਹਿ ॥੧॥ | ਪਾਵਹਿਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਇਸ ਬਿਧਿ (ਉਪਰ ਦੱਸੇ ਮੁਤਾਬਕ) ਇਹ ਧਾਰਮਿਕ ਸਾਧਕ, ਕਰਤੇ ਵਾਹਿਗੁਰੂ ਦਾ ਅੰਤ ਨਹੀਂ ਪਾਉਂਦੇ। |
| ਕਈ ਕੋਟਿ, ਭਏ ਅਭਿਮਾਨੀ ॥ | | ਇਸ ਪਉੜੀ ਵਿਚ ਪਾਪੀ ਤਾਮਸੀ ਲੋਕਾਂ ਦਾ ਜ਼ਿਕਰ ਹੈ। | ਕਈ ਕਰੋੜ (ਭਾਵ ਅਣਗਿਣਤ) ਹੰਕਾਰੀ ਲੋਕ ਹਨ। |
| ਕਈ ਕੋਟਿ, ਅੰਧ ਅਗਿਆਨੀ ॥ | | | ਕਈ ਕਰੋੜ (ਭਾਵ ਅਣਗਿਣਤ) ਮਹਾਂ ਅਗਿਆਨੀ ਲੋਕ ਹਨ। |
| ਕਈ ਕੋਟਿ, ਕਿਰਪਨ ਕਠੋਰ ॥ | | ਕਿਰਪਨ = ਕੰਜੂਸ | ਕਈ ਕਰੋੜ (ਭਾਵ ਅਣਗਿਣਤ) ਸਖਤ ਕੰਜੂਸ ਲੋਕ ਹਨ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| **ਗੁਰਬਾਣੀ ਪਾਠ** | **ਉਚਾਰਨ ਸੇਧ** | **ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ** | **ਅਰਥ ਵਿਚਾਰ** |
| ਕਈ ਕੋਟਿ, ਅਭਿਗ, ਆਤਮ ਨਿਕੋਰ ॥ | | ਨਿਕੋਰ = ਕੋਰੇ | ਕਈ ਕਰੋੜ (ਭਾਵ ਅਣਗਿਣਤ) ਨਾ ਭਿੱਜਣ ਵਾਲੇ, ਆਤਮਾ ਕਰਕੇ ਕੋਰੇ ਲੋਕ ਹਨ ਭਾਵ ਜ਼ਾਲਿਮ ਲੋਕ ਹਨ। |
| ਕਈ ਕੋਟਿ, ਪਰ ਦਰਬ ਕਉ ਹਿਰਹਿ ॥ | ਹਿਰਹਿੰ | ਪਰ ਦਰਬ = ਪਰਾਇਆ ਧਨ | ਕਈ ਕਰੋੜ (ਭਾਵ ਅਣਗਿਣਤ) ਪਰਾਇਆ ਧਨ ਚੋਰੀ ਕਰਨਵਾਲੇ ਹਨ। |
| ਕਈ ਕੋਟਿ, ਪਰ ਦੂਖਨਾ ਕਰਹਿ ॥ | ਕਰਹਿੰ | | ਕਈ ਕਰੋੜ (ਭਾਵ ਅਣਗਿਣਤ) ਹੋਰਨਾਂ ਨੂੰ ਦੁਖ ਦੇਣਵਾਲੇ ਹਨ। |
| ਕਈ ਕੋਟਿ, ਮਾਇਆ ਸ੍ਰਮ ਮਾਹਿ ॥ | ਸ਼੍ਰਮ, ਮਾਹਿੰ | | ਕਈ ਕਰੋੜ (ਭਾਵ ਅਣਗਿਣਤ) ਮਾਇਆ ਹਾਸਲ ਕਰਨ ਲਈ ਮਿਹਨਤ ਕਰਨਵਾਲੇ ਹਨ। |
| ਕਈ ਕੋਟਿ, ਪਰਦੇਸ ਭ੍ਰਮਾਹਿ ॥ | ਭ੍ਰਮਾਹਿੰ | | ਕਈ ਕਰੋੜ (ਭਾਵ ਅਣਗਿਣਤ) ਪਰਦੇਸਾਂ ਵਿਚ ਭ੍ਰਮਣ ਵਾਲੇ ਹਨ। |
| ਜਿਤੁ ਜਿਤੁ ਲਾਵਹੁ, ਤਿਤੁ ਤਿਤੁ ਲਗਨਾ ॥ | | | ਜਿਥੇ ਜਿਥੇ ਤੁਸੀਂ ਲਾਉਂਦੇ ਹੋ, ਉਥੇ ਉਥੇ ਜੀਵਾਂ ਨੂੰ ਲਗਣਾ ਪੈਂਦਾ ਹੈ। |
| ਨਾਨਕ, ਕਰਤੇ ਕੀ ਜਾਨੈ ਕਰਤਾ ਰਚਨਾ ॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਕਰਤੇ ਦੀ ਰਚਨਾ ਬਾਰੇ ਕਰਤਾ ਆਪ ਹੀ ਜਾਣਦਾ ਹੈ। |
| ਕਈ ਕੋਟਿ, ਸਿਧ, ਜਤੀ, ਜੋਗੀ ॥ | | ਇਸ ਦੁਨੀਆ ਵਿਚ ੮੪ ਸਿਧ ਅਤੇ ੬ ਜਤੀ ਮੰਨੇ ਗਏ ਹਨ ਪਰ ਕਾਦਿਰ ਦੀ ਕੁਲ ਕਾਇਨਾਤ ਵਿਚ ਇਹ ਅਣਗਿਣਤ ਹਨ। | ਕਈ ਕਰੋੜ (ਭਾਵ ਅਣਗਿਣਤ) ਸਿਧ, ਜਤੀ ਅਤੇ ਜੋਗੀ ਹਨ। |
| ਕਈ ਕੋਟਿ ਰਾਜੇ, ਰਸ ਭੋਗੀ ॥ | | ਇਸ ਪੰਕਤੀ ਵਿਚ ਬਿਸ਼ਰਾਮ 'ਰਾਜੇ' ਤੋਂ ਬਾਅਦ ਮੁਨਾਸਿਬ ਹੈ ਕਿਉਂਕਿ ਇਥੇ ਅਰਥ ਹੈ - ਕਈ ਕੋਟਿ ਰਾਜੇ, ਰਸ ਭੋਗੀ ਹਨ। | ਕਈ ਕਰੋੜ (ਭਾਵ ਅਣਗਿਣਤ) ਰਾਜੇ, ਰਸਾਂ ਦੇ ਭੋਗੀ ਹਨ। |
| ਕਈ ਕੋਟਿ, ਪੰਖੀ, ਸਰਪ ਉਪਾਏ ॥ | | | ਕਈ ਕਰੋੜ (ਭਾਵ ਅਣਗਿਣਤ) ਪੰਖੀ ਅਤੇ ਸੱਪ ਉਪਾਏ ਗਏ ਹਨ। |
| ਕਈ ਕੋਟਿ, ਪਾਥਰ, ਬਿਰਖ ਨਿਪਜਾਏ ॥ | | | ਕਈ ਕਰੋੜ (ਭਾਵ ਅਣਗਿਣਤ) ਪੱਥਰ ਅਤੇ ਦਰੱਖ਼ਤ ਉਗਾਏ ਹਨ। |
| ਕਈ ਕੋਟਿ, ਪਵਣ, ਪਾਣੀ, ਬੈਸੰਤਰ ॥ | | ਬੈਸੰਤਰ = ਅੱਗ | ਕਈ ਕਰੋੜ (ਭਾਵ ਅਣਗਿਣਤ) ਕਿਸਮ ਦੀਆਂ ਹਵਾਵਾਂ, ਪਾਣੀ ਅਤੇ ਅੱਗਾਂ ਹਨ। |
| ਕਈ ਕੋਟਿ, ਦੇਸ, ਭੂ ਮੰਡਲ ॥ | | | ਕਈ ਕਰੋੜ (ਭਾਵ ਅਣਗਿਣਤ) ਦੇਸ਼ ਹਨ ਅਤੇ ਇਸ ਧਰਤੀ ਵਰਗੇ ਭੂ ਮੰਡਲ ਹਨ। |
| ਕਈ ਕੋਟਿ, ਸਸੀਅਰ, ਸੂਰ, ਨਖ੍ਹਤ੍ਰ ॥ | ਸ਼ਸ਼ੀਅਰ,<br>ਨਖ੍ਹਤ੍ਰ = ਨਖਿਅਤਰ | ਸ਼ਸ਼ੀ ਦਾ ਭਾਵ ਹੈ ਚੰਦ; ਸੋ 'ਸ' ਦੇ ਪੈਰ ਵਿਚ ਵਿਸ਼ੇਸ਼ ਧੁਨੀ ਦਾ ਉਚਾਰਨ 'ਸ਼' ਵਾਂਗ ਕਰਨਾ ਚਾਹੀਦੀ ਹੈ। | ਕਈ ਕਰੋੜ (ਭਾਵ ਅਣਗਿਣਤ) ਚੰਦ, ਸੂਰਜ ਅਤੇ ਤਾਰੇ ਹਨ। |
| ਕਈ ਕੋਟਿ, ਦੇਵ, ਦਾਨਵ, ਇੰਦ੍ਰ ਸਿਰਿ ਛਤ੍ਰ ॥ | | ਹਜ਼ੂਰ ਫੁਰਮਾਉਂਦੇ ਹਨ ਕਿ ਕਈ ਕੋਟਿ ਇੰਦਰ ਹਨ, ਜਿਸ ਦਾ ਮਤਲਬ ਹੈ ਕਿ ਕਈ ਕਰੋੜ ਸਵਰਗ ਹਨ ਕਿਉਂਕਿ ਇਕ ਸਵਰਗ ਵਿਚ ਇਕ ਇੰਦਰ ਰਾਜਾ ਹੁੰਦਾ ਹੈ। | ਕਈ ਕਰੋੜ (ਭਾਵ ਅਣਗਿਣਤ) ਦੇਵਤੇ, ਦੈਂਤ ਅਤੇ ਸਿਰ ਤੇ ਛਤਰ ਧਰਣਵਾਲੇ ਇੰਦਰ ਰਾਜੇ ਹਨ। |
| ਸਗਲ ਸਮਗ੍ਰੀ, ਅਪਨੈ ਸੂਤਿ ਧਾਰੈ ॥ | | | ਸਾਰੀ ਸ੍ਰਿਸ਼ਟੀ ਦੀ ਸਮੱਗਰੀ ਉਸ ਦੇ ਵੱਸ ਵਿਚ ਹੈ ਭਾਵ ਉਸ ਦੀ ਸੂਤਰਧਾਰੀ ਹੈ। |
| ਨਾਨਕ, ਜਿਸੁ ਜਿਸੁ ਭਾਵੈ, ਤਿਸੁ ਤਿਸੁ ਨਿਸਤਾਰੈ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜਿਸ ਜਿਸ ਨੂੰ ਉਹ ਚਾਹੁੰਦਾ ਹੈ, ਉਸ ਉਸ ਨੂੰ ਤਾਰ ਲੈਂਦਾ ਹੈ ਭਾਵ ਇਸ ਸ੍ਰਿਸ਼ਟੀ ਵਿਚੋਂ ਬਾਹਰ ਕੱਢ ਲੈਂਦਾ ਹੈ। |
| ਕਈ ਕੋਟਿ, ਰਾਜਸ, ਤਾਮਸ, ਸਾਤਕ ॥ | | ਰਾਜਸ, ਤਾਮਸ ਅਤੇ ਸਾਤਕ - ਇਹ ੩ ਮਾਇਆ ਦੇ ਗੁਣ ਹਨ। ਗੁਰਮੁਖਾਂ ਤੋਂ ਬਿਨਾ ਹਰ ਇਕ ਜੀਵ ਇਹਨਾਂ ੩ ਗੁਣਾਂ ਦੇ ਅਧੀਨ ਹੀ ਵਿਚਰਦਾ ਹੈ। | ਕਈ ਕਰੋੜ (ਭਾਵ ਅਣਗਿਣਤ) ਮਾਇਆ ਦੇ ੩ ਗੁਣਾਂ ਦੇ ਅਧੀਨ ਜੀਵ ਹਨ। |

# ਸੰਥਿਆ – ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਕਈ ਕੋਟਿ, ਬੇਦ, ਪੁਰਾਨ, ਸਿਮ੍ਰਿਤਿ ਅਰੁ ਸਾਸਤ ॥ | ਸ਼ਾਸਤ | ਇਸ ਆਪਣੇ ਲੋਕ ਵਿਖੇ ੪ ਵੇਦ, ੧੮ ਪੁਰਾਨ, ੨੭ ਸਿਮ੍ਰਤੀਆਂ ਅਤੇ ੬ ਸ਼ਾਸਤ੍ਰ ਹਨ ਪਰ ਕਾਦਿਰ ਦੀ ਕੁਦਰਤ ਵਿਚ ਕਰੋੜਾਂ ਹੀ ਵੇਦ, ਪੁਰਾਨ, ਸਿਮ੍ਰਤੀਆਂ ਅਤੇ ਸ਼ਾਸਤ੍ਰ ਹਨ। | ਕਈ ਕਰੋੜ (ਭਾਵ ਅਣਗਿਣਤ) ਵੇਦ, ਪੁਰਾਨ, ਸਿਮ੍ਰਤੀਆਂ ਅਤੇ ਸ਼ਾਸਤ੍ਰ ਹਨ। |
| ਕਈ ਕੋਟਿ, ਕੀਏ ਰਤਨ ਸਮੁਦ ॥ | ਸਮੁੰਦ | ਇਸ ਲੋਕ ਵਿਖੇ ਕੇਵਲ ੭ ਸਮੁੰਦਰ ਹਨ ਪਰ ਸਾਰੀ ਸ੍ਰਿਸ਼ਟੀ ਵਿਚ ਅਣਗਿਣਤ ਹਨ। | ਕਈ ਕਰੋੜ (ਭਾਵ ਅਣਗਿਣਤ) ਸਮੁੰਦਰ ਹਨ ਅਤੇ ਉਹਨਾਂ ਵਿਚ ਕਈ ਕਰੋੜ ਰਤਨ ਹਨ। |
| ਕਈ ਕੋਟਿ, ਨਾਨਾ ਪ੍ਰਕਾਰ ਜੰਤ ॥ | | | ਕਈ ਕਰੋੜ (ਭਾਵ ਅਣਗਿਣਤ) ਭਾਂਤਿ ਭਾਂਤਿ ਦੇ ਜੀਵ ਜੰਤ ਹਨ। |
| ਕਈ ਕੋਟਿ, ਕੀਏ ਚਿਰ ਜੀਵੇ ॥ | | | ਕਈ ਕਰੋੜ (ਭਾਵ ਅਣਗਿਣਤ) ਲੰਬੀ ਉਮਰ ਵਾਲੇ ਜੀਵ ਹਨ। |
| ਕਈ ਕੋਟਿ, ਗਿਰੀ, ਮੇਰ ਸੁਵਰਨ ਥੀਵੇ ॥ | | | ਕਈ ਕਰੋੜ (ਭਾਵ ਅਣਗਿਣਤ) ਆਮ ਪਹਾੜ ਅਤੇ ਕਈ ਕਰੋੜ ਸੋਨੇ ਦੇ ਪਹਾੜ ਹਨ। |
| ਕਈ ਕੋਟਿ, ਜਖ੍ਯ, ਕਿੰਨਰ, ਪਿਸਾਚ ॥ | ਜਖ੍ਯ = ਜਖਇਅ<br>ਪਿਸ਼ਾਚ | ਜਖ੍ਯ = ਯਕਸ਼ (ਧਨ ਦੇਵਤੇ ਦੈ ਅਧੀਨ ਛੋਟੇ ਦੇਵਤੇ)।<br>ਕਿੰਨਰ = ਘੋੜੇ ਦੇ ਸਿਰ ਵਾਲੇ ਦੇਵਤਿਆਂ ਵਰਗੇ ਜੀਵ।<br>ਪਿਸ਼ਾਚ = ਦਰਿੰਦੇ, ਬਹੁਤ ਮਾੜੇ ਭੂਤ-ਪ੍ਰੇਤ। | ਕਈ ਕਰੋੜ (ਭਾਵ ਅਣਗਿਣਤ) ਯਕਸ਼, ਕਿੰਨਰ ਅਤੇ ਪਿਸ਼ਾਚ ਹਨ। |
| ਕਈ ਕੋਟਿ, ਭੂਤ, ਪ੍ਰੇਤ, ਸੂਕਰ, ਮ੍ਰਿਗਾਚ ॥ | | | ਕਈ ਕਰੋੜ (ਭਾਵ ਅਣਗਿਣਤ) ਭੂਤ, ਪ੍ਰੇਤ, ਸੂਅਰ ਅਤੇ ਹਿਰਣ ਖਾਣਵਾਲੇ ਸ਼ੇਰ ਆਦਿ ਹਨ। |
| ਸਭ ਤੇ ਨੇਰੈ, ਸਭਹੂ ਤੇ ਦੂਰਿ ॥ | ਸਭਹੂੰ | | ਸਭ ਦੇ ਅੰਦਰ ਵੱਸਣ ਕਰਕੇ, ਵਾਹਿਗੁਰੂ ਸਭ ਦੇ ਨੇੜੇ ਹੈ ਪਰ ਮਾਇਆ ਤੋਂ ਨਿਰਲੇਪ ਹੋਣ ਕਰਕੇ ਸਭ ਤੋਂ ਦੂਰ ਵੀ ਹੈ। |
| ਨਾਨਕ, ਆਪਿ ਅਲਿਪਤੁ, ਰਹਿਆ ਭਰਪੂਰਿ ॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਆਪ ਹੀ ਆਪਣੀ ਰਚਨਾ ਤੋਂ ਅਲਿਪਤ ਵੀ ਹੈ ਅਤੇ ਇਸ ਵਿਚ ਭਰਪੂਰ ਵੀ ਹੈ। |
| ਕਈ ਕੋਟਿ, ਪਾਤਾਲ ਕੇ ਵਾਸੀ ॥ | | | ਕਈ ਕਰੋੜ (ਭਾਵ ਅਣਗਿਣਤ) ਪਾਤਾਲ ਦੇ ਵਾਸੀ ਹਨ। |
| ਕਈ ਕੋਟਿ, ਨਰਕ ਸੁਰਗ ਨਿਵਾਸੀ ॥ | | ਕਈ ਲੋਕ ਸਵਰਗ ਨਰਕ ਦੀ ਹੋਂਦ ਨੂੰ ਨਹੀਂ ਮੰਨਦੇ ਪਰ ਇਸ ਪੰਕਤੀ ਮੁਤਾਬਕ ਨਰਕ ਸਵਰਗ ਹੈਨ ਵੀ ਅਤੇ ਉਥੋਂ ਦੇ ਬਸ਼ਿੰਦੇ ਵੀ ਅਣਗਿਣਤ ਹਨ। ਇਹ ਅਲੱਗ ਗੱਲ ਹੈ ਕਿ ਗੁਰਸਿਖ ਦਾ ਨਰਕ ਸਵਰਗ ਨਾਲ ਕੋਈ ਵਾਸਤਾ ਨਹੀਂ ਹੁੰਦਾ ਪਰ ਇਹ ਕਹਿਣਾ ਕਿ ਕਾਦਿਰ ਦੀ ਕੁਦਰਤ ਵਿਚ ਇਹ ਹੈਨ ਹੀ ਨਹੀਂ, ਸਿਆਣਪ ਵਾਲੀ ਗੱਲ ਨਹੀਂ ਹੈ। | ਕਈ ਕਰੋੜ (ਭਾਵ ਅਣਗਿਣਤ) ਨਰਕਾਂ ਤੇ ਸਵਰਗਾਂ ਦੇ ਵਾਸੀ ਹਨ। |
| ਕਈ ਕੋਟਿ, ਜਨਮਹਿ, ਜੀਵਹਿ, ਮਰਹਿ ॥ | ਜਨਮਹਿੰ, ਜੀਵਹਿੰ, ਮਰਹਿੰ | | ਕਈ ਕਰੋੜ (ਭਾਵ ਅਣਗਿਣਤ) ਜੰਮਦੇ ਹਨ, ਜੀਂਵਦੇ ਹਨ ਅਤੇ ਮਰਦੇ ਹਨ। |
| ਕਈ ਕੋਟਿ, ਬਹੁ ਜੋਨੀ ਫਿਰਹਿ ॥ | ਫਿਰਹਿੰ | | ਕਈ ਕਰੋੜ (ਭਾਵ ਅਣਗਿਣਤ) ਬਹੁਤ ਜੂਨੀਆਂ ਵਿਚ ਫਿਰਦੇ ਹਨ। |
| ਕਈ ਕੋਟਿ, ਬੈਠਤ ਹੀ ਖਾਹਿ ॥ | ਖਾਹਿੰ | | ਕਈ ਕਰੋੜ (ਭਾਵ ਅਣਗਿਣਤ) ਬੈਠੇ ਹੀ (ਬਿਨਾਂ ਘਾਲ ਕਮਾਈ ਦੇ) ਖਾਂਦੇ ਹਨ। |
| ਕਈ ਕੋਟਿ, ਘਾਲਹਿ ਥਕਿ ਪਾਹਿ ॥ | ਪਾਹਿੰ | | ਕਈ ਕਰੋੜ (ਭਾਵ ਅਣਗਿਣਤ) ਮਿਹਨਤ ਕਰਕੇ ਥੱਕ ਕੇ ਖਾਂਦੇ ਹਨ। |
| ਕਈ ਕੋਟਿ, ਕੀਏ ਧਨਵੰਤ ॥ | | | ਕਈ ਕਰੋੜ (ਭਾਵ ਅਣਗਿਣਤ) ਅਮੀਰ ਹਨ। |
| ਕਈ ਕੋਟਿ, ਮਾਇਆ ਮਹਿ ਚਿੰਤ ॥ | ਮਹਿੰ | | ਕਈ ਕਰੋੜ (ਭਾਵ ਅਣਗਿਣਤ) ਧਨ ਦੀ ਚਿੰਤਾ ਵਿਚ ਹਨ ਭਾਵ ਗ਼ਰੀਬ ਹਨ। |
| ਜਹ ਜਹ ਭਾਣਾ, ਤਹ ਤਹ ਰਾਖੇ ॥ | ਜਹਾਂ, ਤਹਾਂ | | ਜਿਥੇ ਜਿਥੇ ਉਸ ਦਾ ਭਾਣਾ ਹੈ, ਉਥੇ ਉਥੇ ਉਹ ਜੀਵਾਂ ਨੂੰ ਰੱਖਦਾ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਨਾਨਕ, ਸਭੁ ਕਿਛੁ, ਪ੍ਰਭ ਕੈ ਹਾਥੇ ॥੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸਾਰਾ ਕੁਝ ਪ੍ਰਭੂ ਦੇ ਹਥਾਂ ਵਿਚ ਹੈ। |
| ਕਈ ਕੋਟਿ, ਭਏ ਬੈਰਾਗੀ ॥ | | ਇਸ ਪਉੜੀ ਵਿਚ ਭਗਤਾਂ ਦੀ ਗੱਲ ਹੈ। | ਕਈ ਕਰੋੜ (ਭਾਵ ਅਣਗਿਣਤ) ਪਰਮਾਤਮਾ ਦੇ ਪ੍ਰੇਮੀ (ਮਾਇਆ ਵਲੋਂ ਉਪਰਾਮ, ਪ੍ਰਭੂ ਦੇ ਪਿਆਰੇ) ਹਨ। |
| ਰਾਮ ਨਾਮ ਸੰਗਿ, ਤਿਨਿ ਲਿਵ ਲਾਗੀ ॥ | | | ਉਹਨਾਂ ਦੀ ਰਾਮ ਦੇ ਨਾਮ ਨਾਲ ਲਿਵ ਲਗੀ ਰਹਿੰਦੀ ਹੈ। |
| ਕਈ ਕੋਟਿ, ਪ੍ਰਭ ਕਉ ਖੋਜੰਤੇ ॥ | | | ਕਈ ਕਰੋੜ (ਭਾਵ ਅਣਗਿਣਤ) ਪ੍ਰਭੂ ਨੂੰ ਲੱਭਦੇ ਹਨ; |
| ਆਤਮ ਮਹਿ, ਪਾਰਬ੍ਰਹਮੁ ਲਹੰਤੇ ॥ | ਮਹਿਂ | | ਉਹ ਆਪਣੇ ਅੰਦਰ ਹੀ, ਪਾਰਬ੍ਰਹਮ ਨੂੰ ਲਭ ਲੈਂਦੇ ਹਨ। |
| ਕਈ ਕੋਟਿ, ਦਰਸਨ ਪ੍ਰਭ ਪਿਆਸ ॥ | ਦਰਸ਼ਨ | | ਕਈ ਕਰੋੜ (ਭਾਵ ਅਣਗਿਣਤ) ਪ੍ਰਭੂ ਦੇ ਦਰਸ਼ਨ ਦੀ ਪਿਆਸ ਰਖਦੇ ਹਨ। |
| ਤਿਨ ਕਉ, ਮਿਲਿਓ ਪ੍ਰਭੁ ਅਬਿਨਾਸ ॥ | ਅਬਿਨਾਸ਼ | | ਉਹਨਾਂ ਨੂੰ ਅਬਿਨਾਸ਼ੀ ਪ੍ਰਭੂ ਮਿਲ ਪੈਂਦਾ ਹੈ। |
| ਕਈ ਕੋਟਿ, ਮਾਗਹਿ ਸਤਸੰਗੁ ॥ | ਮਾਂਗਹਿਂ | | ਕਈ ਕਰੋੜ (ਭਾਵ ਅਣਗਿਣਤ) ਸਤਸੰਗ ਮੰਗਦੇ ਹਨ; |
| ਪਾਰਬ੍ਰਹਮ, ਤਿਨ ਲਾਗਾ ਰੰਗੁ ॥ | | | ਉਹਨਾਂ ਨੂੰ ਪਾਰਬ੍ਰਹਮ ਦਾ ਰੰਗ ਲਗਿਆ ਹੁੰਦਾ ਹੈ। |
| ਜਿਨ ਕਉ, ਹੋਏ ਆਪਿ ਸੁਪ੍ਰਸੰਨ ॥ | | | ਜਿਨਾਂ ਤੇ ਆਪ ਪ੍ਰਭੂ ਖੁਸ਼ ਹੁੰਦਾ ਹੈ; |
| ਨਾਨਕ, ਤੇ ਜਨ, ਸਦਾ ਧਨਿ ਧੰਨਿ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਜਨ, ਹਮੇਸ਼ਾ ਧੰਨ ਧੰਨ ਹਨ। |
| ਕਈ ਕੋਟਿ, ਖਾਣੀ ਅਰੁ ਖੰਡ ॥ | | ਇਸ ਲੋਕ ਵਿਖੇ ਸਿਰਫ ੪ ਖਾਣੀਆਂ ਹਨ ਪਰ ਬੇਅੰਤ ਰਚਨਾ ਅੰਦਰ ਬੇਅੰਤ ਖਾਣੀਆਂ ਹਨ, ਜਿਨਾਂ ਤੋਂ ਜੀਵ ਪੈਦਾ ਹੁੰਦੇ ਹਨ। | ਕਈ ਕਰੋੜ (ਭਾਵ ਅਣਗਿਣਤ) ਖਾਣੀਆਂ ਅਤੇ ਖੰਡ ਹਨ। |
| ਕਈ ਕੋਟਿ, ਅਕਾਸ, ਬ੍ਰਹਮੰਡ ॥ | ਅਕਾਸ਼ | | ਕਈ ਕਰੋੜ (ਭਾਵ ਅਣਗਿਣਤ) ਆਕਾਸ਼ ਅਤੇ ਬ੍ਰਹਮੰਡ ਹਨ। |
| ਕਈ ਕੋਟਿ, ਹੋਏ ਅਵਤਾਰ ॥ | | | ਕਈ ਕਰੋੜ (ਭਾਵ ਅਣਗਿਣਤ) ਅਵਤਾਰ ਹਨ। |
| ਕਈ ਜੁਗਤਿ, ਕੀਨੋ ਬਿਸਥਾਰ ॥ | | | ਕਈ ਤਰੀਕਿਆਂ ਨਾਲ ਪ੍ਰਭੂ ਨੇ ਇਸ ਸੰਸਾਰ ਦਾ ਵਿਸਥਾਰ ਕੀਤਾ ਹੈ। |
| ਕਈ ਬਾਰ, ਪਸਰਿਓ ਪਾਸਾਰ ॥ | | | ਕਈ ਵਾਰੀ ਇਹ ਪਾਸਾਰਾ ਭਾਵ ਸੰਸਾਰ ਰਚਿਆ ਹੈ। |
| ਸਦਾ ਸਦਾ ਇਕੁ ਏਕੰਕਾਰ ॥ | | | ਉਹ ਆਪ ਸਦਾ ਇਕ ਹੀ ਰਹਿੰਦਾ ਹੈ। |
| ਕਈ ਕੋਟਿ, ਕੀਨੇ ਬਹੁ ਭਾਤਿ ॥ | ਭਾਂਤਿ | | ਕਈ ਕਰੋੜ (ਭਾਵ ਅਣਗਿਣਤ) ਜੀਵ ਉਸਨੇ ਬਹੁ ਭਾਂਤੀ ਕੀਤੇ ਹਨ। |
| ਪ੍ਰਭ ਤੇ ਹੋਏ, ਪ੍ਰਭ ਮਾਹਿ ਸਮਾਤਿ ॥ | ਮਾਹਿਂ | | ਉਹ ਪ੍ਰਭੂ ਤੋਂ ਪੈਦਾ ਹੋ ਕੇ ਪ੍ਰਭੂ ਵਿਚ ਹੀ ਸਮਾ ਜਾਂਦੇ ਹਨ। |
| ਤਾ ਕਾ ਅੰਤੁ, ਨ ਜਾਨੈ ਕੋਇ ॥ | | | ਉਹਦਾ ਕਈ ਅੰਤ ਨਹੀਂ ਹੈ। |
| ਆਪੇ ਆਪਿ, ਨਾਨਕ, ਪ੍ਰਭੁ ਸੋਇ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਆਪੇ ਆਪ ਹੈ ਭਾਵ ਕਿਸੇ ਨੇ ਉਸ ਨੂੰ ਪੈਦਾ ਨਹੀਂ ਕੀਤਾ ਅਤੇ ਦੁਨੀਆ ਦਾ ਪ੍ਰਭੂ (ਮਾਲਿਕ) ਉਹੀ ਹੈ। |
| ਕਈ ਕੋਟਿ, ਪਾਰਬ੍ਰਹਮ ਕੇ ਦਾਸ ॥ | | ਇਸ ਪਉੜੀ ਵਿਚ ਵੀ ਭਗਤਾਂ ਦਾ ਜ਼ਿਕਰ ਹੈ। | ਕਈ ਕਰੋੜ (ਭਾਵ ਅਣਗਿਣਤ) ਪਾਰਬ੍ਰਹਮ ਦੇ ਸੇਵਕ ਭਾਵ ਭਗਤ ਹਨ। |
| ਤਿਨ ਹੋਵਤ, ਆਤਮ ਪਰਗਾਸ ॥ | ਪਰਗਾਸ਼ | ਇਸ ਸ਼ਬਦ ਦਾ ਮੂਲ 'ਪ੍ਰਕਾਸ਼, ਹੈ। ਸੋ 'ਸ' ਦੀ ਵਿਸ਼ੇਸ਼ ਧੁਨੀ ਦਾ 'ਸ਼' ਵਾਂਗ ਉਚਾਰਨ ਕਰਨਾ ਬਣਦਾ ਹੈ। | ਉਹਨਾਂ ਨੂੰ ਆਤਮ ਪਰਗਾਸ਼ ਭਾਵ ਭੀਤਰ ਪ੍ਰਭੂ ਦਾ ਪ੍ਰਕਾਸ਼ ਹੁੰਦਾ ਹੈ। |
| ਕਈ ਕੋਟਿ, ਤਤ ਕੇ ਬੇਤੇ ॥ | | | ਕਈ ਕਰੋੜ (ਭਾਵ ਅਣਗਿਣਤ) ਤੱਤ ਵਸਤੂ ਦੇ ਗਿਆਤਾ (ਬੇਤੇ) ਹਨ; |
| ਸਦਾ ਨਿਹਾਰਹਿ, ਏਕੋ ਨੇਤ੍ਰੇ ॥ | ਨਿਹਾਰਹਿਂ | | ਉਹ ਸਦਾ ਨੇਤ੍ਰਾਂ ਰਾਹੀਂ ਇਕ ਪਰਮਾਤਮਾ ਦਾ ਜੋਤਿ ਰੂਪ ਹੀ ਦੇਖਦੇ ਹਨ। |
| ਕਈ ਕੋਟਿ, ਨਾਮ ਰਸੁ ਪੀਵਹਿ ॥ | ਪੀਵਹਿ | | ਕਈ ਕਰੋੜ (ਭਾਵ ਅਣਗਿਣਤ) ਨਾਮ ਦਾ ਰਸ ਪੀਂਦੇ ਹਨ; |
| ਅਮਰ ਭਏ, ਸਦ ਸਦ ਹੀ ਜੀਵਹਿ ॥ | ਜੀਵਹਿਂ | | ਉਹ ਅਮਰ ਹੋ ਜਾਂਦੇ ਹਨ ਅਤੇ ਸਦਾ ਜੀਂਵਦੇ ਹਨ। |
| ਕਈ ਕੋਟਿ, ਨਾਮ ਗੁਨ ਗਾਵਹਿ ॥ | ਗਾਵਹਿਂ | | ਕਈ ਕਰੋੜ (ਭਾਵ ਅਣਗਿਣਤ) ਨਾਮ ਦੇ ਗੁਣ ਭਾਵ ਗੁਰਬਾਣੀ ਗਾਉਂਦੇ ਹਨ; |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਆਤਮ ਰਸਿ, ਸੁਖਿ ਸਹਜਿ ਸਮਾਵਹਿ ॥ | ਸਮਾਵਹਿੰ | | ਆਤਮਕ ਰਸ ਵਿਚ ਉਹ ਸੁਖ ਨਾਲ ਅਤੇ ਸਹਜ ਨਾਲ ਸਮਾ ਜਾਂਦੇ ਹਨ। |
| ਅਪੁਨੇ ਜਨ ਕਉ, ਸਾਸਿ ਸਾਸਿ ਸਮਾਰੇ ॥ | | 'ਅਪੁਨੇ' ਦਾ ਉਚਾਰਨ 'ਅਪਨੇ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਅਪਣੇ ਸੇਵਕ ਨੂੰ, ਪਰਮਾਤਮਾ ਸਵਾਸ ਸਵਾਸ ਸੰਭਾਲਦਾ ਹੈ; |
| ਨਾਨਕ, ਓਇ ਪਰਮੇਸੁਰ ਕੇ ਪਿਆਰੇ ॥੮॥੧੦॥ | ਪਰਮੇਸੁਰ | ਨੋਟ ਕਰੋ, 'ਪਰਮੇਸੁਰ' ਦੇ 'ਸ' ਨੂੰ ਔਂਕੜ ਲਗਿਆ ਹੋਇਆ ਹੈ ਅਤੇ ਇਸਦਾ ਉਚਾਰਨ ਕਰਨਾ ਜ਼ਰੂਰੀ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਐਸੇ ਹਨ ਉਹ ਪਰਮੇਸ਼ਰ ਦੇ ਪਿਆਰੇ (ਜਿਵੇਂ ਉਪਰ ਬਿਆਨ ਕੀਤਾ ਹੈ)। |
| ਸਲੋਕੁ ॥ | | | |
| ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰ ਨਾਹੀ ਕੋਇ ॥ | ਨਾਹੀਂ | ਕਰਣ = ਸਮਗ੍ਰੀ; ਕਾਰਣ = ਸਬਬ। | ਸ੍ਰਿਸ਼ਟੀ ਦਾ ਕਾਰਣ ਇਕ ਪ੍ਰਭੂ ਹੈ, ਹੋਰ ਕੋਈ ਨਹੀਂ ਹੈ। |
| ਨਾਨਕ ਤਿਸੁ ਬਲਿਹਾਰਣੈ, ਜਲਿ ਥਲਿ ਮਹੀਅਲਿ ਸੋਇ ॥੧॥ | | 'ਜਲਿ' ਅਤੇ 'ਥਲਿ' ਦੀਆਂ ਸਿਹਾਰੀਆਂ 'ਵਿਚ' ਦਾ ਅਰਥ ਦਿੰਦੀਆਂ ਹਨ। ਇਸ ਕਰਕੇ 'ਮਹੀਅਲਿ' ਦਾ ਅਰਥ 'ਵਿਚ' ਨਹੀਂ ਹੋ ਸਕਦਾ। | ਗੁਰੂ ਸਾਹਿਬ ਫੁਰਮਾਉਂਦੇ ਹਨ, ਅਸੀਂ ਉਸ ਤੋਂ ਬਲਿਹਾਰਣੇ ਹਾਂ ਜੋ ਜਲ ਵਿਖੇ, ਥਲ ਵਿਖੇ ਅਤੇ ਵਿਚਕਾਰ (ਅਸਮਾਨ ਤੇ ਧਰਤੀ ਦੇ ਵਿਚ) ਭਰਪੂਰ ਹੈ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਕਰਨ ਕਰਾਵਨ, ਕਰਨੈ ਜੋਗੁ ॥ | | | ਕਰਨ ਭਾਵ ਮੂਲ ਸਮਗ੍ਰੀ (ਮੂਲ ਤੱਤ) ਨੂੰ ਵਰਤ ਕੇ (ਬ੍ਰਹਮੇ ਆਦਿ ਰਾਹੀਂ) ਸ੍ਰਿਸ਼ਟੀ ਰਚਵਾਉਣ ਵਾਲਾ ਵੀ ਆਪ ਹੈ ਅਤੇ ਖੁਦ ਵੀ ਕਰਨੇ ਜੋਗ ਹੈ। |
| ਜੋ ਤਿਸੁ ਭਾਵੈ, ਸੋਈ ਹੋਗੁ ॥ | | | ਜੋ ਉਸ ਨੂੰ ਭਾਉਂਦਾ ਹੈ, ਉਹੋ ਹੀ ਹੁੰਦਾ ਹੈ। |
| ਖਿਨ ਮਹਿ, ਥਾਪਿ ਉਥਾਪਨਹਾਰਾ ॥ | ਮਹਿੰ | | ਇਕ ਖਿਨ ਵਿਚ ਬਣਾ ਦਿੰਦਾ ਹੈ ਅਤੇ ਖਿਨ ਵਿਚ ਬਣਾਏ ਨੂੰ ਉਲਟਾ ਦਿੰਦਾ ਹੈ ਭਾਵ ਤਬਾਹ ਕਰ ਦਿੰਦਾ ਹੈ। |
| ਅੰਤੁ ਨਹੀ, ਕਿਛੁ ਪਾਰਾਵਾਰਾ ॥ | ਨਹੀਂ | ਕਿਛੁ = ਤਨਿਕ। | ਉਸ ਦਾ ਅੰਤ ਜਾਂ ਪਾਰਾਵਾਰ ਤਨਿਕ ਵੀ ਕੋਈ ਪਾ ਨਹੀਂ ਸਕਦਾ। |
| ਹੁਕਮੇ ਧਾਰਿ, ਅਧਰ ਰਹਾਵੈ ॥ | ਅ-ਧਰ | | ਆਪਣੇ ਹੁਕਮ ਵਿਚ ਸ੍ਰਿਸ਼ਟੀ ਬਣਾ ਕੇ, ਫਿਰ ਬਿਨਾ ਕਿਸੇ ਆਸਰੇ ਤੋਂ ਇਸ ਨੂੰ ਖੜੀ ਕਰਦਾ ਹੈ। |
| ਹੁਕਮੇ ਉਪਜੈ, ਹੁਕਮਿ ਸਮਾਵੈ ॥ | | | ਹੁਕਮ ਵਿਚ ਹੀ ਜਗ ਪੈਦਾ ਹੁੰਦਾ ਹੈ ਅਤੇ ਹੁਕਮ ਵਿਚ ਹੀ ਸਮਾ ਜਾਂਦਾ ਭਾਵ ਖਤਮ ਹੋ ਜਾਂਦਾ ਹੈ। |
| ਹੁਕਮੇ, ਊਚ ਨੀਚ ਬਿਉਹਾਰ ॥ | | | ਉਸਦੇ ਹੁਕਮ ਵਿਚ ਹੀ ਜੀਵ ਉਚੇ ਜਾਂ ਨੀਚ ਬਿਉਹਾਰ ਭਾਵ ਕੰਮ ਕਰਦੇ ਹਨ। |
| ਹੁਕਮੇ, ਅਨਿਕ ਰੰਗ ਪਰਕਾਰ ॥ | | | ਹੁਕਮ ਵਿਚ ਅਨੇਕ ਰੰਗਾਂ ਤੇ ਪਰਕਾਰਾਂ ਦੀ ਸ੍ਰਿਸ਼ਟੀ ਬਣੀ ਹੈ। |
| ਕਰਿ ਕਰਿ, ਦੇਖੈ ਅਪਨੀ ਵਡਿਆਈ ॥ | | | ਸ੍ਰਿਸ਼ਟੀ ਕਰ ਕਰ ਕੇ ਆਪਣੀ ਵਡਿਆਈ (ਕਿਰਤ) ਦੇਖਦਾ ਭਾਵ ਸੰਭਾਲਦਾ ਵੀ ਹੈ। |
| ਨਾਨਕ, ਸਭ ਮਹਿ ਰਹਿਆ ਸਮਾਈ ॥੧॥ | ਮਹਿੰ | | ਗੁਰੂ ਸਾਹਿਬ ਫੁਰਮਾਉਂਦੇ ਹਨ, ਸਭ ਵਿਚ ਸਮਾਇਆ ਰਹਿੰਦਾ ਹੈ। |
| ਪ੍ਰਭ ਭਾਵੈ, ਮਾਨੁਖ ਗਤਿ ਪਾਵੈ ॥ | | | ਪ੍ਰਭੂ ਨੂੰ ਭਾਵੇ ਤਾਂ ਮਨੁੱਖ ਗਤਿ ਪਾਉਂਦਾ ਹੈ ਭਾਵ ਮੁਕਤ ਹੋ ਜਾਂਦਾ ਹੈ। |
| ਪ੍ਰਭ ਭਾਵੈ, ਤਾ ਪਾਥਰ ਤਰਾਵੈ ॥ | ਤਾਂ | | ਪ੍ਰਭੂ ਨੂੰ ਭਾਵੇ ਤਾਂ ਪੱਥਰ ਨੂੰ ਵੀ ਤਰਾ ਲੈਂਦਾ ਹੈ ਅਤੇ ਪੱਥਰ ਜੈਸੇ ਡੁਬ ਰਹੇ ਪਾਪੀ ਨੂੰ ਵੀ ਤਾਰ ਲੈਂਦਾ ਹੈ। |
| ਪ੍ਰਭ ਭਾਵੈ, ਬਿਨੁ ਸਾਸ ਤੇ ਰਾਖੈ ॥ | | | ਪ੍ਰਭੂ ਨੂੰ ਭਾਵੇ ਤਾਂ ਸਾਹ ਤੋਂ ਬਿਨਾ ਵੀ ਰੱਖ ਲੈਂਦਾ ਹੈ। |
| ਪ੍ਰਭ ਭਾਵੈ, ਤਾ ਹਰਿ ਗੁਣ ਭਾਖੈ ॥ | ਤਾਂ | | ਪ੍ਰਭੂ ਨੂੰ ਭਾਵੇ ਤਾਂ ਪ੍ਰਾਣੀ, ਗੁਰਬਾਣੀ ਰੂਪੀ ਹਰੀ ਗੁਣ ਬੋਲਦਾ ਹੈ। |
| ਪ੍ਰਭ ਭਾਵੈ, ਤਾ ਪਤਿਤ ਉਧਾਰੈ ॥ | ਤਾਂ | | ਪ੍ਰਭੂ ਨੂੰ ਭਾਵੇ ਤਾਂ ਪਤਿਤ ਨੂੰ ਉਧਾਰ ਲੈਂਦਾ ਹੈ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਆਪਿ ਕਰੈ, ਆਪਨ ਬੀਚਾਰੈ ॥ | | | ਪਰ ਇਹ ਸਭ, ਆਪ ਕਰਦਾ ਹੈ ਅਤੇ ਆਪ ਹੀ ਵਿਚਾਰ ਕਰਦਾ ਹੈ (ਹੋਰ ਕਿਸੇ ਦੀ ਸਾਲਾਹ ਨਹੀਂ ਲੈਂਦਾ)। |
| ਦੁਹਾ ਸਿਰਿਆ ਕਾ, ਆਪਿ ਸੁਆਮੀ ॥ | ਦੁਹਾਂ, ਸਿਰਿਆਂ | | ਦੋਹਾਂ ਸਿਰਿਆਂ ਦਾ ਸੁਆਮੀ, ਆਪ ਵਾਹਿਗੁਰੂ ਹੀ ਹੈ। |
| ਖੇਲੈ, ਬਿਗਸੈ ਅੰਤਰਜਾਮੀ ॥ | | ਅੰਤਰਜਾਮੀ = ਦਿਲ ਦੀ ਜਾਨਣਵਾਲਾ। | ਉਹ ਅੰਤਰਜਾਮੀ, ਆਪੇ ਸੰਸਾਰ ਦੀ ਖੇਲ ਖੇਲ ਰਿਹਾ ਹੈ ਅਤੇ ਆਪੇ ਹੀ ਖੇਲ ਕੇ ਖੁਸ਼ ਹੁੰਦਾ ਹੈ। |
| ਜੋ ਭਾਵੈ, ਸੋ ਕਾਰ ਕਰਾਵੈ ॥ | | | ਜੋ ਉਸ ਨੂੰ ਭਾਉਂਦਾ ਹੈ, ਉਹੋ ਕਾਰ ਜੀਵਾਂ ਪਾਸੋਂ ਕਰਾਉਂਦਾ ਹੈ। |
| ਨਾਨਕ, ਦ੍ਰਿਸਟੀ ਅਵਰੁ ਨ ਆਵੈ ॥੨॥ | ਦ੍ਰਿਸ਼ਟੀ | | ਗੁਰੂ ਸਾਹਿਬ ਫੁਰਮਾਉਂਦੇ ਹਨ, ਹੋਰ ਕੋਈ ਨਜ਼ਰ ਵਿਚ ਨਹੀਂ ਆਉਂਦਾ (ਰੱਬ ਤੋਂ ਬਿਨਾ)। |
| ਕਹੁ, ਮਾਨੁਖ ਤੇ, ਕਿਆ ਹੋਇ ਆਵੈ ॥ | | | ਦਸੋ, ਮਨੁੱਖ ਤੋਂ ਕੀ ਹੋ ਸਕਦਾ ਹੈ? ਭਾਵ ਕੁਝ ਨਹੀਂ ਹੋ ਸਕਦਾ? |
| ਜੋ ਤਿਸੁ ਭਾਵੈ, ਸੋਈ ਕਰਾਵੈ ॥ | | | ਜੋ ਉਸ ਨੂੰ ਚੰਗਾ ਲਗਦਾ ਹੈ, ਉਹੋ ਹੀ ਕਰਾਉਂਦਾ ਹੈ (ਜੀਵਾਂ ਪਾਸੋਂ)। |
| ਇਸ ਕੈ ਹਾਥਿ ਹੋਇ, ਤਾ ਸਭੁ ਕਿਛੁ ਲੇਇ ॥ | ਤਾਂ | | ਇਸ ਜੀਵ ਦੇ ਹੱਥ ਹੋਵੇ ਤਾਂ ਇਹ ਸਾਰਾ ਕੁਝ ਲੈ ਲਵੇ, ਪਰ; |
| ਜੋ ਤਿਸੁ ਭਾਵੈ, ਸੋਈ ਕਰੇਇ ॥ | | | ਜੋ ਉਸ ਪਰਮਾਤਮਾ ਨੂੰ ਭਾਉਂਦਾ ਹੈ, ਉਹੋ ਇਹ ਜੀਵ ਕਰਦਾ ਹੈ। |
| ਅਨਜਾਨਤ, ਬਿਖਿਆ ਮਹਿ ਰਚੈ ॥ | ਮਹਿਂ | | ਜੀਵ ਅਣਜਾਣਪੁਣੇ ਵਿਚ, ਜ਼ਹਿਰ ਵਿਚ ਰਚਿਆ ਰਹਿੰਦਾ ਹੈ। |
| ਜੇ ਜਾਨਤ, ਆਪਨ ਆਪ ਬਚੈ ॥ | | | ਜੇ ਜਾਣਦਾ ਹੋਵੇ, ਤਾਂ ਆਪਣੇ ਆਪ ਇਸ ਜ਼ਹਿਰ ਤੋਂ ਬਚੇ। |
| ਭਰਮੇ ਭੂਲਾ, ਦਹਦਿਸਿ ਧਾਵੈ ॥ | ਦਿਸ਼ਿ | | ਭਰਮ ਦਾ ਭੁਲਿਆ ਹੋਇਆ, ਦਸਾਂ ਦਿਸ਼ਾਵਾਂ ਵਿਚ ਦੌੜਿਆ ਫਿਰਦਾ ਹੈ॥ |
| ਨਿਮਖ ਮਾਹਿ, ਚਾਰਿ ਕੁੰਟ ਫਿਰਿ ਆਵੈ ॥ | ਮਾਹਿਂ | | ਜੀਵ ਦਾ ਮਨ, ਇਕ ਨਿਮਖ ਵਿਚ, ਚਾਰ ਕੁੰਟਾਂ ਫਿਰ ਆਉਂਦਾ ਹੈ ਭਾਵ ਟਿਕਦਾ ਨਹੀਂ। |
| ਕਰਿ ਕਿਰਪਾ, ਜਿਸੁ ਅਪਨੀ ਭਗਤਿ ਦੇਇ ॥ | | | ਜਿਸ ਨੂੰ ਕਿਰਪਾ ਕਰਕੇ ਆਪਣੀ ਭਗਤੀ ਦੇਵੇ; |
| ਨਾਨਕ, ਤੇ ਜਨ ਨਾਮਿ ਮਿਲੇਇ ॥੩॥ | | ਜਨ ਇਥੇ ਬਹੁਵਚਨ ਨਾਂਵ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਜਨ, ਨਾਮ ਰਾਹੀਂ, ਪਰਮਾਤਮਾ ਨੂੰ ਮਿਲਦੇ ਹਨ। |
| ਖਿਨ ਮਹਿ, ਨੀਚ ਕੀਟ ਕਉ ਰਾਜ ॥ | ਮਹਿਂ | | ਪਾਰਬ੍ਰਹਮ ਇਕ ਪਲ ਵਿਚ ਨੀਚ ਕੀੜੇ ਨੂੰ ਰਾਜ ਦੇ ਦਿੰਦਾ ਹੈ; |
| ਪਾਰਬ੍ਰਹਮ ਗਰੀਬਨਿਵਾਜ ॥ | ਨਿਵਾਜ਼ | | ਪਾਰਬ੍ਰਹਮ, ਗ਼ਰੀਬਾਂ ਨੂੰ ਨਿਵਾਜ਼ਨ ਵਾਲਾ ਹੈ। |
| ਜਾ ਕਾ ਦ੍ਰਿਸਟਿ, ਕਛੂ ਨ ਆਵੈ ॥ | ਦ੍ਰਿਸ਼ਟਿ | | ਜਿਸ ਜੀਵ ਦਾ ਕੁਝ ਵੀ ਨਜ਼ਰ ਨਾ ਆਉਂਦਾ ਹੋਵੇ। |
| ਤਿਸੁ, ਤਤਕਾਲ, ਦਹਦਿਸ ਪ੍ਰਗਟਾਵੈ ॥ | ਦਿਸ਼ | | ਉਸ ਨੂੰ ਤਤਕਾਲ (ਉਸ ਸਮੇ) ਦਸ ਦਿਸ਼ਾਵਾਂ ਵਿਚ ਪ੍ਰਗਟ ਕਰਾ ਦਿੰਦਾ ਹੈ। |
| ਜਾ ਕਉ, ਅਪੁਨੀ ਕਰੈ ਬਖਸੀਸ ॥ | ਬਖਸ਼ੀਸ਼ | 'ਅਪੁਨੀ' ਦਾ ਉਚਾਰਨ 'ਅਪਨੀ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਜਿਸ ਤੇ ਵਾਹਿਗੁਰੂ ਆਪਣੀ ਬਖ਼ਸ਼ਿਸ਼ ਕਰੇ; |
| ਤਾ ਕਾ ਲੇਖਾ, ਨ ਗਨੈ, ਜਗਦੀਸ ॥ | ਜਗਦੀਸ਼ | | ਉਸ ਦਾ ਲੇਖਾ ਜਗਦੀਸ਼ (ਧਰਮਰਾਏ) ਨਹੀਂ ਪੁਛਦਾ। |
| ਜੀਉ ਪਿੰਡੁ ਸਭ, ਤਿਸ ਕੀ ਰਾਸਿ ॥ | | | ਇਹ ਸਾਰਾ ਜੀਅੜਾ, ਸਰੀਰ ਉਸ ਵਾਹਿਗੁਰੂ ਦੀ ਸੰਪਤੀ ਹੈ। |
| ਘਟਿ ਘਟਿ, ਪੂਰਨ ਬ੍ਰਹਮ ਪ੍ਰਗਾਸ ॥ | ਪ੍ਰਗਾਸ਼ | ਇਸ ਸ਼ਬਦ ਦਾ ਮੂਲ 'ਪ੍ਰਕਾਸ਼, ਹੈ। ਸੋ 'ਸ' ਦੀ ਵਿਸ਼ੇਸ਼ ਧੁਨੀ ਦਾ 'ਸ਼' ਵਾਂਗ ਉਚਾਰਨ ਕਰਨਾ ਬਣਦਾ ਹੈ। | ਹਰ ਘਟ (ਸਰੀਰ) ਵਿਖੇ ਪੂਰਨ ਬ੍ਰਹਮ ਦਾ ਹੀ ਪ੍ਰਕਾਸ਼ ਭਾਵ ਜੋਤਿ ਹੈ। |
| ਅਪਨੀ ਬਣਤ, ਆਪਿ ਬਨਾਈ ॥ | | | ਆਪਣੀ ਬਣਤਰ ਉਸ ਨੇ ਆਪ ਬਣਾਈ ਹੈ। |
| ਨਾਨਕ, ਜੀਵੈ ਦੇਖਿ ਬਡਾਈ ॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਭਗਤ ਉਹ ਹੈ, ਜੋ ਉਸ ਦੀ ਵਡਿਆਈ ਦੇਖ ਕੇ ਜੀਂਵਦਾ ਹੈ। |
| ਇਸ ਕਾ ਬਲੁ, ਨਾਹੀ ਇਸੁ ਹਾਥ ॥ | ਨਾਹੀਂ | | ਇਸ ਜੀਵ ਦਾ ਬਲ ਇਸ ਦੇ ਹਥਾਂ ਵਿਚ ਨਹੀਂ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਕਰਨ ਕਰਾਵਨ, ਸਰਬ ਕੋ ਨਾਥ ॥ | | | ਕਰਣ ਵਾਲਾ ਅਤੇ ਕਰਾਉਣਵਾਲਾ ਵਾਹਿਗੁਰੂ ਸਭ ਦਾ ਸਾਹਿਬ ਹੈ। |
| ਆਗਿਆਕਾਰੀ ਬਪੁਰਾ ਜੀਉ ॥ | | ਜੀਉ = ਜੀਵ।<br>ਬਪੁਰਾ = ਬੇਚਾਰਾ। | ਵੇਚਾਰਾ ਜੀਵ ਤਾਂ ਆਗਿਆਕਾਰੀ ਹੈ, ਪਰਮਾਤਮਾ ਦਾ। |
| ਜੋ ਤਿਸੁ ਭਾਵੈ, ਸੋਈ ਫੁਨਿ ਥੀਉ ॥ | | | ਜੋ ਉਸ ਨੂੰ ਭਾਉਂਦਾ ਹੈ, ਉਹੀ ਫਿਰ ਹੁੰਦਾ ਹੈ। |
| ਕਬਹੂ, ਊਚ ਨੀਚ ਮਹਿ ਬਸੈ ॥ | ਕਬਹੂੰ, ਮਹਿੰ | | ਇਹ ਜੀਵ ਕਦੇ ਉਚੇ ਸਰੀਰ ਜਾਂ ਜੋਨੀ ਵਿਚ ਵੱਸਦਾ ਹੈ ਅਤੇ ਕਦੇ ਨੀਚ ਸਰੀਰ ਵਿਚ। |
| ਕਬਹੂ, ਸੋਗ, ਹਰਖ ਰੰਗਿ ਹਸੈ ॥ | ਕਬਹੂੰ | | ਕਦੇ ਸੋਗ ਵਿਚ ਹੁੰਦਾ ਹੈ ਅਤੇ ਕਦੇ ਖੁਸ਼ੀ (ਹਰਖ) ਦੇ ਰੰਗ ਵਿਚ ਹਸਦਾ ਹੈ। |
| ਕਬਹੂ, ਨਿੰਦ ਚਿੰਦ ਬਿਉਹਾਰ ॥ | ਕਬਹੂੰ | | ਜੀਵ ਕਦੇ, ਪਰਾਈ ਨਿੰਦਾ, ਪਰਾਈ ਚਿੰਤਾ ਦਾ ਬਿਉਹਾਰ ਕਰਦਾ ਹੈ; |
| ਕਬਹੂ, ਊਭ, ਅਕਾਸ, ਪਇਆਲ ॥ | ਕਬਹੂੰ, ਅਕਾਸ਼ | | ਕਦੇ ਜੀਵ, ਉਪਰ ਆਕਾਸ਼ ਵਿਚ ਅਤੇ ਕਦੇ ਪਾਤਾਲ ਵਿਚ ਵੱਸਦਾ ਹੈ। |
| ਕਬਹੂ, ਬੇਤਾ ਬ੍ਰਹਮ ਬੀਚਾਰ ॥ | ਕਬਹੂੰ | 'ਬੀਚਾਰ' ਇਥੇ ਬਹੁਵਚਨ ਨਾਂਵ ਹੈ। | ਕਦੇ ਜੀਵ, ਗਿਆਨੀ ਬਣਕੇ ਬ੍ਰਹਮ ਦੇ ਵਿਚਾਰ ਕਰਦਾ ਹੈ। |
| ਨਾਨਕ, ਆਪਿ ਮਿਲਾਵਣਹਾਰ ॥੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਵਾਹਿਗੁਰੂ ਆਪ ਆਪਣੇ ਨਾਲ ਮਿਲਾਵਣਹਾਰ ਹੈ। |
| ਕਬਹੂ, ਨਿਰਤਿ ਕਰੈ, ਬਹੁ ਭਾਤਿ ॥ | ਕਬਹੂੰ, ਭਾਂਤਿ | | ਕਦੇ ਜੀਵ, ਅਨੇਕ ਤਰੀਕਿਆਂ ਨਾਲ ਨਿਰਤ ਕਰਦਾ ਹੈ ਭਾਵ ਭੱਜਾ ਫਿਰਦਾ ਹੈ। |
| ਕਬਹੂ, ਸੋਇ ਰਹੈ, ਦਿਨੁ ਰਾਤਿ ॥ | ਕਬਹੂੰ | | ਕਦੇ ਜੀਵ, ਦਿਨ ਰਾਤ ਗ਼ਫ਼ਲਤ ਵਿਚ ਸੁੱਤਾ ਰਹਿੰਦਾ ਹੈ। |
| ਕਬਹੂ, ਮਹਾ ਕ੍ਰੋਧ ਬਿਕਰਾਲ ॥ | ਕਬਹੂੰ, ਮਹਾਂ | ਕਈ 'ਬਿਕਰਾਲ' ਨੂੰ ਜੀਵ ਦਾ ਵਿਸ਼ੇਸ਼ਣ ਦਸਦੇ ਹਨ ਪਰ ਜੇ ਇਸ ਤਰ੍ਹਾਂ ਹੁੰਦਾ ਤਾਂ 'ਬਿਕਰਾਲ' ਦੇ ਅਖੀਰ ਵਿਚ ਔਂਕੜ ਚਾਹੀਦਾ ਸੀ ਇਸ ਨੂੰ ਕਰਤਾ ਕਾਰਕ ਇਕਵਚਨ ਨਾਂਵ ਬਨਾਉਣ ਲਈ। | ਕਦੇ ਜੀਵ, ਮਹਾਂ ਡਰਾਉਣੇ ਕ੍ਰੋਧ ਵਿਚ ਮੁਬਤਲਾ ਹੁੰਦਾ ਹੈ। |
| ਕਬਹੂੰ, ਸਰਬ ਕੀ ਹੋਤ ਰਵਾਲ ॥ | | ਦੇਖੋ ਇਥੇ 'ਕਬਹੂੰ' ਦੇ ਅਖੀਰ ਵਿਚ ਟਿੱਪੀ ਲਗੀ ਹੋਈ ਹੈ ਜਿਸ ਤੋਂ ਸੇਧ ਮਿਲਦੀ ਹੈ ਕਿ ਹੋਰ ਕਿਤੇ ਵੀ 'ਕਬਹੂ' ਜਾਂ 'ਕਬਹੂ' ਦਾ ਉਚਾਰਨ ਟਿੱਪੀ ਲਾ ਕੇ ਹੀ ਕਰਨਾ ਚਾਹੀਦਾ ਹੈ। | ਕਦੇ ਜੀਵ ਸਾਰਿਆਂ ਦੇ ਚਰਨਾਂ ਦੀ ਧੁੜ ਬਣਿਆ ਰਹਿੰਦਾ ਹੈ। |
| ਕਬਹੂ, ਹੋਇ ਬਹੈ ਬਡ ਰਾਜਾ ॥ | ਕਬਹੂੰ | | ਕਦੇ ਜੀਵ, ਵਡਾ ਰਾਜਾ ਬਣ ਕੇ ਬਹਿੰਦਾ ਹੈ; |
| ਕਬਹੂ, ਭੇਖਾਰੀ, ਨੀਚ ਕਾ ਸਾਜਾ ॥ | ਕਬਹੂੰ | | ਕਦੇ ਜੀਵ, ਮੰਗਤਾ ਬਣਕੇ ਨੀਚ ਦਾ ਸਾਜ ਭਾਵ ਭੇਸ ਬਣਾ ਲੈਂਦਾ ਹੈ। |
| ਕਬਹੂ, ਅਪਕੀਰਤਿ ਮਹਿ ਆਵੈ ॥ | ਕਬਹੂੰ, ਮਹਿੰ | | ਕਦੇ ਜੀਵ ਆਪਣੀ ਬਦਨਾਮੀ ਕਰਾਉਂਦਾ ਹੈ। |
| ਕਬਹੂ, ਭਲਾ ਭਲਾ ਕਹਾਵੈ ॥ | ਕਬਹੂੰ | | ਕਦੇ ਜੀਵ ਭਲਾ ਭਲਾ ਕਹਾਉਂਦਾ ਹੈ। |
| ਜਿਉ ਪ੍ਰਭੁ ਰਾਖੈ, ਤਿਵ ਹੀ ਰਹੈ ॥ | ਜਿਉਂ | | ਜਿਵੇਂ ਪ੍ਰਭੂ ਰੱਖੇ, ਉਵੇਂ ਹੀ ਜੀਵ ਰਹਿੰਦਾ ਹੈ। |
| ਗੁਰਪ੍ਰਸਾਦਿ, ਨਾਨਕ, ਸਚੁ ਕਹੈ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ ਨਾਮ ਰੂਪੀ ਸੱਚ ਕਹਿੰਦਾ ਹੈ। |
| ਕਬਹੂ, ਹੋਇ ਪੰਡਿਤੁ, ਕਰੇ ਬਖ੍ਯਾਨੁ ॥ | ਕਬਹੂੰ,<br>ਬਖ੍ਯਾਨੁ = ਬਖਿਆਨੁ | | ਕਦੇ ਜੀਵ ਪੰਡਿਤ ਹੋ ਕੇ (ਧਰਮ ਗ੍ਰੰਥਾਂ ਦਾ) ਵਖਿਆਨ ਕਰਦਾ ਹੈ। |
| ਕਬਹੂ, ਮੋਨਿਧਾਰੀ, ਲਾਵੈ ਧਿਆਨੁ ॥ | ਕਬਹੂੰ | | ਕਦੇ ਜੀਵ ਮੋਨਧਾਰੀ ਹੋ ਕੇ ਧਿਆਨ ਲਾਉਂਦਾ ਹੈ। |
| ਕਬਹੂ, ਤਟ ਤੀਰਥ ਇਸਨਾਨ ॥ | ਕਬਹੂੰ, ਇਸ਼ਨਾਨ | | ਕਦੇ ਜੀਵ ਤੀਰਥਾਂ ਦੇ ਤੱਟਾਂ ਤੇ ਇਸ਼ਨਾਨ ਕਰਦਾ ਹੈ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਕਬਹੂ, ਸਿਧ, ਸਾਧਿਕ, ਮੁਖਿ ਗਿਆਨ ॥ | ਕਬਹੂੰ | | ਕਦੇ ਜੀਵ ਸਿਧ, ਕਦੇ ਸਾਧਿਕ ਅਤੇ ਕਦੇ ਮੂੰਹ ਵਿਚੋਂ ਗਿਆਨ ਕਹਿਣਵਾਲਾ ਬਣਦਾ ਹੈ |
| ਕਬਹੂ, ਕੀਟ, ਹਸਤਿ, ਪਤੰਗ ਹੋਇ ਜੀਆ ॥ | ਕਬਹੂੰ | | ਕਦੇ ਕੀੜਾ, ਕਦੇ ਹਾਥੀ, ਕਦੇ ਪਤੰਗ (ਉਡਣ ਵਾਲੇ ਕੀੜੇ) ਵਰਗੀਆਂ ਜੋਨੀਆਂ ਵਿਚ ਪੈਂਦਾ ਹੈ ਜੀਵ। |
| ਅਨਿਕ ਜੋਨਿ ਭਰਮੈ, ਭਰਮੀਆ ॥ | | | ਇਸ ਤਰ੍ਹਾਂ, ਜੀਵ ਅਨੇਕਾਂ ਜੋਨੀਆਂ ਵਿਚ ਭਰਮਦਾ ਹੈ, ਵਾਹਿਗੁਰੂ ਦਾ ਭਰਮਾਇਆ ਹੋਇਆ। |
| ਨਾਨਾ ਰੂਪ, ਜਿਉ, ਸ੍ਵਾਗੀ ਦਿਖਾਵੈ ॥ | ਜਿਉਂ, ਸ੍ਵਾਂਗੀ | 'ਸ੍ਵਾਗੀ' ਦੇ ਪੈਰ ਵਿਚ 'ਵ' ਹੈ ਤੇ ਉਸਦਾ ਉਚਾਰਨ ਕਰਨਾ ਹੈ। | ਜਿਸ ਤਰ੍ਹਾਂ ਨਾਟਕ ਕਾਰ, ਅਨੇਕਾਂ ਤਰਾਂ ਦੇ ਡਰਾਮੇ ਦਿਖਾਉਂਦਾ ਹੈ; |
| ਜਿਉ ਪ੍ਰਭ ਭਾਵੈ, ਤਿਵੈ ਨਚਾਵੈ ॥ | ਜਿਉਂ, ਤਿਵੈਂ | | ਉਸੇ ਤਰ੍ਹਾਂ, ਜਿਵੇਂ ਵਾਹਿਗੁਰੂ ਨੂੰ ਭਾਉਂਦਾ ਹੈ, ਉਵੇਂ ਹੀ ਉਹ ਜੀਵਾਂ ਨੂੰ ਨਚਾਉਂਦਾ ਹੈ। |
| ਜੋ ਤਿਸੁ ਭਾਵੈ, ਸੋਈ ਹੋਇ ॥ | | | ਜੋ ਉਸ ਨੂੰ ਭਾਉਂਦਾ ਹੈ, ਸੋਈ ਹੁੰਦਾ ਹੈ। |
| ਨਾਨਕ, ਦੂਜਾ ਅਵਰੁ ਨ ਕੋਇ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਕੋਈ ਹੋਰ ਨਹੀਂ (ਜੋ ਹੁਕਮ ਚਲਾ ਸਕੇ)। |
| ਕਬਹੂ, ਸਾਧਸੰਗਤਿ ਇਹੁ ਪਾਵੈ ॥ | ਕਬਹੂੰ | | ਕਦੇ ਜੀਵ ਸਾਧਸੰਗਤ ਪਾ ਲੈਂਦਾ ਹੈ; |
| ਉਸੁ ਅਸਥਾਨ ਤੇ, ਬਹੁਰਿ ਨ ਆਵੈ ॥ | | ਹੋਰਨਾਂ ਜੋਨੀਆਂ ਨੂੰ ਭੋਗ ਕੇ ਜੀਵ ਫਿਰ ਹੋਰ ਜੋਨੀਆਂ ਵਿਚ ਪੈ ਜਾਂਦਾ ਹੈ ਪਰ ਸਾਧਸੰਗਤ ਪਾ ਕੇ, ਫੇਰ ਜੀਵ ਕਿਤੇ ਹੋਰ ਨਹੀਂ ਭਟਕਦਾ। ਇਹ ਕਮਾਲ ਹੈ ਸਾਧਸੰਗਤ ਪਾਉਣ ਦਾ - ਜੀਵ ਦੀ ਭਟਕਣਾ ਮਿਟ ਜਾਂਦੀ ਹੈ। | ਫਿਰ, ਇਸ ਅਸਥਾਨ (ਸਾਧਸੰਗਤ) ਤੋਂ ਉਹ ਕਦੇ ਵਾਪਸ ਨਹੀਂ ਆਉਂਦਾ। |
| ਅੰਤਰਿ ਹੋਇ, ਗਿਆਨ ਪਰਗਾਸੁ ॥ | ਪਰਗਾਸ਼ੁ | ਇਸ ਸ਼ਬਦ ਦਾ ਮੂਲ 'ਪ੍ਰਕਾਸ਼, ਹੈ। ਸੋ 'ਸ' ਦੀ ਵਿਸ਼ੇਸ਼ ਧੁਨੀ ਦਾ 'ਸ਼' ਵਾਂਗ ਉਚਾਰਨ ਕਰਨਾ ਬਣਦਾ ਹੈ। | (ਸਾਧਸੰਗਤ ਦਾ ਸਦਕਾ) ਜੀਵ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। |
| ਉਸੁ ਅਸਥਾਨ ਕਾ, ਨਹੀ ਬਿਨਾਸੁ ॥ | ਨਹੀਂ, ਬਿਨਾਸ਼ੁ | | ਇਸ ਭੀਤਰੀ ਅਸਥਾਨ ਦਾ, ਜਿਥੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਇਸ ਅਸਥਾਨ ਦਾ ਕਦੇ ਬਿਨਾਸ਼ ਨਹੀਂ ਹੁੰਦਾ। |
| ਮਨ ਤਨ, ਨਾਮਿ ਰਤੇ, ਇਕ ਰੰਗਿ ॥ | | 'ਨਾਮਿ' = ਇਕਵਚਨ, ਕਰਣ ਕਾਰਕ ਨਾਂਵ = ਨਾਮ ਰਾਹੀਂ 'ਰੰਗਿ' = ਇਕਵਚਨ ਅਧਿਕਰਣ ਕਾਰਕ ਨਾਂਵ = ਰੰਗ ਵਿਚ | ਮਨ ਅਤ ਤਨ, ਗੁਰਮਤਿ ਨਾਮ ਰਾਹੀਂ, ਇਕ ਪਰਮਾਤਮਾ ਦੇ ਰੰਗ ਵਿਚ ਰੰਗੇ ਰਹਿੰਦੇ ਹਨ। |
| ਸਦਾ ਬਸਹਿ, ਪਾਰਬ੍ਰਹਮ ਕੈ ਸੰਗਿ ॥ | ਬਸਹਿਂ | | ਉਹ ਸਦਾ ਪਾਰਬ੍ਰਹਮ ਦੇ ਨਾਲ ਵੱਸਦੇ ਹਨ। |
| ਜਿਉ, ਜਲ ਮਹਿ, ਜਲੁ ਆਇ ਖਟਾਨਾ ॥ | ਜਿਉਂ, ਮਹਿਂ | | ਜਿਵੇਂ ਜਲ ਵਿਚ ਜਲ ਆਕੇ ਮਿਲ ਜਾਂਦਾ ਹੈ; |
| ਤਿਉ, ਜੋਤੀ ਸੰਗਿ, ਜੋਤਿ ਸਮਾਨਾ ॥ | ਤਿਉਂ | | ਉਵੇਂ ਜੀਵ ਦੀ ਜੋਤੀ, ਵਾਹਿਗੁਰੂ ਦੀ ਜੋਤੀ ਵਿਚ ਸਮਾ ਜਾਂਦੀ ਹੈ। |
| ਮਿਟਿ ਗਏ ਗਵਨ, ਪਾਏ ਬਿਸ੍ਰਾਮ ॥ | ਬਿਸ਼੍ਰਾਮ | | ਫਿਰ, ਜੀਵ ਦੇ ਗਵਨ (ਭਾਵ ਗੇੜੇ) ਮੁੱਕ ਜਾਂਦੇ ਹਨ ਅਤੇ ਉਹ ਬਿਸ਼ਰਾਮ ਪਾ ਲੈਂਦਾ ਹੈ। |
| ਨਾਨਕ, ਪ੍ਰਭ ਕੈ ਸਦ ਕੁਰਬਾਨ ॥੮॥੧੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਪ੍ਰਭੂ ਤੋਂ ਸਦਾ ਕੁਰਬਾਨ ਹਨ। |
| ਸਲੋਕੁ ॥ | | | |
| ਸੁਖੀ ਬਸੈ ਮਸਕੀਨੀਆ, ਆਪੁ ਨਿਵਾਰਿ ਤਲੇ ॥ | | | ਆਪਣਾ ਆਪਾ (ਹੰਕਾਰ) ਨਿਵਾਰ ਕੇ, ਨੀਵੇ ਹੋ ਕੇ, ਮਸਕੀਨ ਭਾਵ ਨਿਮ੍ਰਤਾ ਵਾਲੇ ਗੁਰਮੁਖ ਸੁਖੀ ਵੱਸਦੇ ਹਨ। |
| ਬਡੇ ਬਡੇ ਅਹੰਕਾਰੀਆ, ਨਾਨਕ, ਗਰਬਿ ਗਲੇ ॥੧॥ | | 'ਗਰਬਿ' ਅਤੇ 'ਗਰਭਿ' ਦਾ ਫਰਕ ਨੋਟ ਕਰੋ ਜੀ। ਗਰਬਿ ਦਾ ਭਾਵ ਹੈ ਹੰਕਾਰ ਵਿਚ ਜਾਂ ਹੰਕਾਰ ਕਰਕੇ, ਜਦਕਿ, ਗਰਭਿ ਦਾ ਭਾਵ ਹੈ ਮਾਤਾ ਦੇ ਉਦਰ (ਢਿੱਡ) ਵਿਚ। | ਗੁਰੂ ਸਾਹਿਬ ਫੁਰਮਾਉਂਦੇ ਹਨ, ਵਡੇ ਵਡੇ ਹੰਕਾਰੀ ਲੋਕ, ਹੰਕਾਰ ਕਰਕੇ ਗਲ਼ ਭਾਵ ਤਬਾਹ ਹੋ ਜਾਂਦੇ ਹਨ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਜਿਸ ਕੈ ਅੰਤਰਿ, ਰਾਜ ਅਭਿਮਾਨੁ ॥ | | | ਜਿਸ ਦੇ ਅੰਦਰ ਰਾਜ ਦਾ ਹੰਕਾਰ ਹੋਵੇ; |
| ਸੋ, ਨਰਕਪਾਤੀ ਹੋਵਤ ਸੁਆਨੁ ॥ | | ਕਈ ਦਾਨਿਆਂ ਨੇ ਅਰਥ ਕੀਤਾ ਹੈ ਕਿ ਉਹ ਕੁੱਤਾ, ਨਰਕ ਵਿਚ ਪੈਂਦਾ ਹੈ ਪਰ 'ਹੋਵਤ' ਕਿਰਿਆ 'ਨਰਕਪਾਤੀ' ਅਤੇ 'ਸੁਆਨੁ' ਲਈ ਸਾਂਝੀ ਹੈ ਅਤੇ ਮਤਲਬ ਹੈ ਕਿ ਰਾਜ-ਅਭਿਮਾਨੀ ਨਰਕ ਵੀ ਪੈਂਦਾ ਹੈ ਅਤੇ ਕੁੱਤਾ ਵੀ ਬਣਦਾ ਹੈ। | ਉਹ ਨਰਕਪਾਤੀ (ਨਰਕ ਪੈਣਵਾਲਾ) ਹੁੰਦਾ ਹੈ ਅਤੇ (ਨਰਕ ਭੋਗਣ ਉਪਰੰਤ) ਕੁੱਤੇ ਦੀ ਜੋਨੀ ਪੈਂਦਾ ਹੈ। |
| ਜੋ ਜਾਨੈ, ਮੈ ਜੋਬਨਵੰਤੁ ॥ | | | ਜੋ ਸਮਝਦਾ ਹੈ ਕਿ 'ਮੈਂ ਜੁਆਨ ਹਾਂ' ਭਾਵ ਜੋ ਜਵਾਨੀ ਦਾ ਮਾਣ ਕਰਦਾ ਹੈ। |
| ਸੋ ਹੋਵਤ, ਬਿਸਟਾ ਕਾ ਜੰਤੁ ॥ | ਬਿਸ਼ਟਾ | ਬਿਸ਼ਟਾ ਦਾ ਭਾਵ ਹੈ ਪਾਖ਼ਾਨਾ ਆਦਿ ਗੰਦਗੀ। | ਉਹ ਗੰਦਗੀ ਦਾ ਕੀੜਾ ਬਣਦਾ ਹੈ। |
| ਆਪਸ ਕਉ, ਕਰਮਵੰਤੁ ਕਹਾਵੈ ॥ | | ਬਹੁਤੇ ਦਾਨਿਆਂ ਨੇ ਕਰਮਵੰਤ ਦਾ ਅਰਥ ਕਰਮ ਕਰਨਵਾਲਾ ਕੀਤਾ ਹੈ ਪਰ ਇਹ ਤਾਂ ਕੋਈ ਬਹੁਤ ਵਡੀ ਬੁਰਾਈ ਨਹੀਂ ਹੈ। ਅਸਲ ਵਿਚ 'ਕਰਮ' ਦਾ ਭਾਵ ਇਥੇ 'ਫ਼ਜ਼ਲ' ਜਾਂ 'ਕਿਰਪਾ' ਹੈ। ਕਰਮ (ਕਿਰਪਾ) ਕਰਨਵਾਲਾ ਇਕ ਖ਼ੁਦਾਇ ਹੈ। ਜੋ ਆਪਣੇ ਆਪ ਨੂੰ ਹੋਰਨਾਂ ਤੇ ਕਿਰਪਾ ਕਰਨਵਾਲਾ ਸਮਝਦਾ ਹੈ, ਉਹ ਵਾਹਿਗੁਰੂ ਦਾ ਸ਼ਰੀਕ ਬਣਦਾ ਹੈ ਅਤੇ ਇਸੇ ਲਈ ਬਾਰ ਬਾਰ ਜੂਨੀਆਂ ਵਿਚ ਪੈਂਦਾ ਹੈ। | ਜੋ ਆਪਣੇ ਆਪ ਨੂੰ ਹੋਰਨਾਂ ਤੇ ਕਿਰਪਾ ਕਰਨਵਾਲਾ ਕਹਾਉਂਦਾ ਹੈ; |
| ਜਨਮਿ ਮਰੈ, ਬਹੁ ਜੋਨਿ ਭ੍ਰਮਾਵੈ ॥ | | | ਉਹ ਜੰਮ ਕੇ ਮਰਦਾ ਹੈ ਅਤੇ ਅਨੇਕਾਂ ਜੂਨੀਆਂ ਵਿਚ ਭਟਕਦਾ ਹੈ। |
| ਧਨ ਭੂਮਿ ਕਾ, ਜੋ ਕਰੈ ਗੁਮਾਨੁ ॥ | | | ਜੋ ਧਨ ਅਤੇ ਜ਼ਮੀਨ ਦਾ ਹੰਕਾਰ ਕਰਦਾ ਹੈ; |
| ਸੋ ਮੂਰਖੁ, ਅੰਧਾ ਅਗਿਆਨੁ ॥ | | ਕਈ ਦਾਨੇ 'ਅੰਧਾ ਅਗਿਆਨੁ' ਦਾ ਭਾਵ ਵਿਸ਼ੇਸ਼ਣ ਦੇ ਤੌਰ ਤੇ ਕਰਦੇ ਹਨ - ਅੰਨਾ ਅਗਿਆਨੀ। ਇਸ ਵਿਚ ੨ ਸਮਸਿਆਵਾਂ ਹਨ - ੧) 'ਅਗਿਆਨੁ' ਦਾ ਮਤਲਬ ਅਗਿਆਨੀ ਕਰਨਾ ਦਰੁਸਤ ਨਹੀਂ ਲਗਦਾ। ਇਹ ਅਰਥ ਕਰਨ ਲਈ ਪਾਠ 'ਅਗਿਆਨਿ' ਚਾਹੀਦਾ ਸੀ। ੨) ਮੂਰਖ ਦਾ ਭਾਵ ਵੀ ਤਾਂ ਅਗਿਆਨੀ ਹੀ ਹੈ; ਸੋ ੨ ਵਾਰ ਅਗਿਆਨੀ ਅਗਿਆਨੀ ਕਹਿਣ ਦੀ ਲੋੜ ਨਹੀਂ ਲਗਦੀ। ਸੋ ਅਰਥ ਇਹ ਠੀਕ ਲਗਦਾ ਹੈ ਕਿ ਅੰਨੇ ਅਗਿਆਨ ਵਾਲਾ ਮੂਰਖ। | ਉਹ, ਅੰਨਾ ਅਗਿਆਨ ਰਖਣਵਾਲਾ ਮੂਰਖ ਹੈ। |
| ਕਰਿ ਕਿਰਪਾ, ਜਿਸ ਕੈ ਹਿਰਦੈ, ਗਰੀਬੀ ਬਸਾਵੈ ॥ | | ਗਰੀਬੀ = ਨਿਮ੍ਰਤਾ | ਵਾਹਿਗੁਰੂ ਕਿਰਪਾ ਕਰਕੇ, ਜਿਸ ਦੇ ਹਿਰਦੇ ਵਿਚ ਨਿਮ੍ਰਤਾ ਵਸਾ ਦੇਵੇ; |
| ਨਾਨਕ, ਈਹਾ ਮੁਕਤੁ, ਆਗੈ ਸੁਖੁ ਪਾਵੈ ॥੧॥ | ਈਹਾਂ | | ਗੁਰੂ ਸਾਹਿਬ ਫ਼ੁਰਮਾਉਂਦੇ ਹਨ, ਉਹ ਇਥੇ ਮੁਕਤ ਹੁੰਦਾ ਹੈ ਅਤੇ ਅੱਗੇ ਜਾਕੇ ਵੀ ਸੁਖ ਪਾਉਂਦਾ ਹੈ। |
| ਧਨਵੰਤਾ ਹੋਇ ਕਰਿ, ਗਰਬਾਵੈ ॥ | | | ਅਮੀਰ ਹੋ ਕੇ ਜੇ ਕੋਈ ਆਪਣੀ ਅਮੀਰੀ ਦਾ ਹੰਕਾਰ ਕਰੇ; |
| ਤ੍ਰਿਣ ਸਮਾਨਿ ਕਛੁ, ਸੰਗਿ ਨ ਜਾਵੈ ॥ | | | ਉਹ ਜਾਣ ਲਵੇ ਕਿ, ਤੀਲੇ ਜਿੰਨਾ ਵੀ ਕੁਝ, ਉਸ ਦੇ ਨਾਲ ਨਹੀਂ ਜਾਣਾ (ਮਰਣ ਉਪਰੰਤ)। |
| ਬਹੁ ਲਸਕਰ, ਮਾਨੁਖ ਊਪਰਿ, ਕਰੇ ਆਸ ॥ | ਲਸ਼ਕਰ | | ਜੇ ਕੋਈ ਬਹੁਤ ਲਸ਼ਕਰਾਂ (ਫੌਜਾਂ) ਜਾਂ ਬੰਦਿਆਂ ਦੀ ਤਾਕਤ ਤੇ ਆਸ ਰੱਖੇ; |
| ਪਲ ਭੀਤਰਿ, ਤਾ ਕਾ ਹੋਇ ਬਿਨਾਸ ॥ | ਬਿਨਾਸ਼ | | ਤਾਂ ਉਹ ਜਾਣ ਲਵੇ ਕਿ, ਇਕ ਪਲ ਵਿਚ ਇਹਨਾਂ ਸਭ ਦਾ ਬਿਨਾਸ਼ ਹੋ ਜਾਂਦਾ ਹੈ। |
| ਸਭ ਤੇ, ਆਪ ਜਾਨੈ ਬਲਵੰਤੁ ॥ | | | ਜੇ ਕੋਈ ਆਪਣੇ ਆਪ ਨੂੰ ਸਾਰਿਆਂ ਤੋਂ ਤਕੜਾ ਸਮਝਦਾ ਹੈ; |
| ਖਿਨ ਮਹਿ, ਹੋਇ ਜਾਇ ਭਸਮੰਤੁ ॥ | ਮਹਿਂ | | ਉਹ ਇਕ ਖਿਨ ਵਿਚ ਸੁਆਹ ਹੋ ਜਾਂਦਾ ਹੈ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਕਿਸੈ, ਨ ਬਦੈ ਆਪਿ, ਅਹੰਕਾਰੀ ॥ | | ਇਸ ਪੰਕਤੀ ਦਾ ਆਮ ਤੌਰ ਤੇ ਅਰਥਹੀਨ ਬਿਸ਼ਰਾਮ ਇਸ ਤਰ੍ਹਾਂ ਲਾਇਆ ਜਾਂਦਾ ਹੈ - ਕਿਸੈ ਨ ਬਦੈ, ਆਪਿ ਅਹੰਕਾਰੀ ॥ ਪੰਕਤੀ ਦਾ ਅਨਵੈ = ਅਹੰਕਾਰ, ਕਿਸੈ, ਆਪਿ ਨ ਬਦੈ। ਭਾਵ ਹੰਕਾਰ ਮਨੁਖ ਕਿਸੇ ਨੂੰ, ਆਪਣੇ ਬਰਾਬਰ ਨਾ ਬਦੈ। | ਜੇ ਕੋਈ ਹੰਕਾਰੀ, ਕਿਸੇ ਨੂੰ, ਆਪਣੇ ਬਰਾਬਰ ਨਾ ਸਮਝੇ; |
| ਧਰਮਰਾਇ, ਤਿਸੁ ਕਰੇ ਖੁਆਰੀ ॥ | | ਜੇ ਧਰਮਰਾਇ ਦੀ ਹਸਤੀ ਨੂੰ ਨਾ ਮੰਨੀਏ ਤਾਂ ਇਸ ਪੰਕਤੀ ਦਾ ਕੀ ਅਰਥ ਰਹਿ ਜਾਂਦਾ ਹੈ? ਤਾਂ ਤੇ, ਅਕਾਲ ਪੁਰਖ ਦੀ ਅਗਾਧ ਰਚਨਾ ਵਿਚ ਇਕ ਹਸਤੀ ਧਰਮਰਾਏ ਦੀ ਵੀ ਹੈ। | ਧਰਮਰਾਇ ਐਸੇ ਹੰਕਾਰੀ ਨੂੰ ਖੁਆਰ ਕਰਦਾ ਹੈ (ਸਜ਼ਾ ਦੇਕੇ)। |
| ਗੁਰਪ੍ਰਸਾਦਿ, ਜਾ ਕਾ ਮਿਟੈ ਅਭਿਮਾਨੁ ॥ | | | ਗੁਰੂ ਦੀ ਕਿਰਪਾ ਨਾਲ, ਜਿਸ ਦਾ ਹੰਕਾਰ ਮਿੱਟ ਜਾਂਦਾ ਹੈ; |
| ਸੋ ਜਨੁ, ਨਾਨਕ, ਦਰਗਹ ਪਰਵਾਨੁ ॥੨॥ | | | ਗੁਰੁ ਸਾਹਿਬ ਫੁਰਮਾਉਂਦੇ ਹਨ, ਉਹ ਜਨ, ਦਰਗਾਹ ਵਿਖੇ ਕਬੂਲ ਹੁੰਦਾ ਹੈ। |
| ਕੋਟਿ ਕਰਮ ਕਰੈ, ਹਉ ਧਾਰੇ ॥ | ਹਉਂ | | ਜੇ ਕੋਈ ਕਰੋੜਾਂ ਚੰਗੇ ਕਰਮ ਕਰੇ ਪਰ ਨਾਲ ਹੀ ਇਹਨਾਂ ਕਰਮਾਂ ਕਰਕੇ ਹਉਮੈ ਵੀ ਕਰੇ; |
| ਸ੍ਰਮੁ ਪਾਵੈ, ਸਗਲੇ ਬਿਰਥਾਰੇ ॥ | ਸ਼੍ਰਮੁ | 'ਸ੍ਰਮੁ' ਦਾ ਭਾਵ ਮਿਹਨਤ ਹੁੰਦਾ ਹੈ ਅਤੇ ਥਕਾਵਟ ਵੀ ਹੁੰਦਾ ਹੈ। ਇਥੇ ਭਾਵ ਥਕਾਵਟ ਦਾ ਹੈ। | ਉਹ ਥਕਾਵਟ ਹੀ ਪਾਉਂਦਾ ਹੈ ਅਤੇ ਉਸ ਦੇ ਸਾਰੇ ਕਰਮ ਬਿਰਥੇ ਜਾਂਦੇ ਹਨ। |
| ਅਨਿਕ ਤਪਸਿਆ, ਕਰੇ ਅਹੰਕਾਰ ॥ | | | ਅਨੇਕ ਤਰ੍ਹਾਂ ਦੀ ਤਪਸਿਆ ਕਰਕੇ ਹੰਕਾਰ ਕਰੇ; |
| ਨਰਕ ਸੁਰਗ, ਫਿਰਿ ਫਿਰਿ ਅਵਤਾਰ ॥ | | | ਉਹ ਨਰਕਾਂ ਸਵਰਗਾਂ ਵਿਖੇ ਬਾਰ ਜਨਮ ਲੈਂਦਾ ਹੈ ਭਾਵ ਤੱਤ ਵਸਤੂ ਪ੍ਰਾਪਤ ਨਹੀਂ ਕਰਦਾ। |
| ਅਨਿਕ ਜਤਨ ਕਰਿ, ਆਤਮ ਨਹੀ ਦ੍ਰਵੈ ॥ | ਨਹੀਂ | | ਅਨੇਕ ਜਤਨਾਂ ਨਾਲ ਵੀ ਆਤਮ (ਮਨ) ਦ੍ਰਵੀਭੂਤ ਨਹੀਂ ਹੁੰਦਾ ਭਾਵ ਭਿੱਜਦਾ ਨਹੀਂ; |
| ਹਰਿ ਦਰਗਹ, ਕਹੁ, ਕੈਸੇ ਗਵੈ ॥ | | | ਤਾਂ ਦੱਸੋ, ਉਹ ਹਰੀ ਦੀ ਦਰਗਾਹ ਵਿਚ ਕਿਵੇਂ ਜਾਵੇਗਾ? ਭਾਵ ਨਹੀਂ ਜਾਵੇਗਾ। |
| ਆਪਸ ਕਉ, ਜੋ, ਭਲਾ ਕਹਾਵੈ ॥ | | | ਜੋ ਆਪਣੇ ਆਪ ਨੂੰ ਭਲਾ ਕਹਾਉਂਦਾ ਹੈ; |
| ਤਿਸਹਿ, ਭਲਾਈ, ਨਿਕਟਿ ਨ ਆਵੈ ॥ | | 'ਤਿਸਹਿ' ਦਾ ਉਚਾਰਨ 'ਤਿਸਹਿਂ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ" ਜਾਂ 'ਤਿਸ ਨੂੰ'। | ਉਹਦੇ ਤਾਂ ਭਲਾਈ ਲਾਗੇ ਵੀ ਨਹੀਂ ਆਉਂਦੀ। |
| ਸਰਬ ਕੀ ਰੇਨ, ਜਾ ਕਾ ਮਨੁ ਹੋਇ ॥ | | | ਜਿਸ ਦਾ ਮਨ, ਸਾਰਿਆਂ ਦੇ ਚਰਨਾਂ ਦੀ ਧੂੜੀ ਬਣ ਕੇ ਰਹੇ; |
| ਕਹੁ ਨਾਨਕ, ਤਾ ਕੀ ਨਿਰਮਲ ਸੋਇ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਦੀ ਸ਼ੋਭਾ ਨਿਰਮਲ ਹੁੰਦੀ ਹੈ। |
| ਜਬ ਲਗੁ, ਜਾਨੈ, ਮੁਝ ਤੇ ਕਛੁ ਹੋਇ ॥ | | | ਜਦੋਂ ਤੱਕ ਜੀਵ ਇਹ ਸਮਝਦਾ ਹੈ ਕਿ - 'ਮੇਰੇ ਤੋਂ ਕੁਝ ਹੁੰਦਾ ਹੈ' ; |
| ਤਬ ਇਸ ਕਉ, ਸੁਖੁ ਨਾਹੀ ਕੋਇ ॥ | ਨਾਹੀਂ | | ਉਦੋਂ ਤੱਕ ਜੀਵ ਨੂੰ ਕੋਈ ਸੁਖ ਨਹੀਂ ਮਿਲਦਾ। |
| ਜਬ, ਇਹ ਜਾਨੈ, ਮੈ ਕਿਛੁ ਕਰਤਾ ॥ | | | ਜਦੋਂ ਇਹ ਜਾਣਦਾ ਹੈ ਕਿ - 'ਮੈਂ ਕੁਝ ਕਰਦਾ ਹਾਂ'; ਭਾਵ ਕਰਮਾਂ ਦਾ ਕਰਤਾ ਬਣਦਾ ਹੈ; |
| ਤਬ ਲਗੁ, ਗਰਭ ਜੋਨਿ ਮਹਿ ਫਿਰਤਾ ॥ | ਮਹਿਂ | | ਉਦੋਂ ਤੱਕ ਜੀਵ, ਗਰਭ ਜੂਨੀਆਂ ਵਿਚ ਫਿਰਦਾ ਰਹਿੰਦਾ ਹੈ ਭਾਵ ਮੁਕਤ ਨਹੀਂ ਹੁੰਦਾ। |
| ਜਬ, ਧਾਰੈ, ਕੋਊ, ਬੈਰੀ ਮੀਤੁ ॥ | | | ਜਦੋਂ ਤੱਕ ਇਹ ਮੰਨਦਾ ਹੈ ਕਿ ਕੋਈ ਮੇਰਾ ਦੋਸਤ ਹੈ ਅਤੇ ਕੋਈ ਮੇਰਾ ਦੁਸ਼ਮਨ ਹੈ; |
| ਤਬ ਲਗੁ, ਨਿਹਚਲੁ ਨਾਹੀ ਚੀਤੁ ॥ | ਨਾਹੀਂ | | ਉਦੋਂ ਤੱਕ ਇਸਦਾ ਮਨ ਨਿਹਚਲ (ਖੜਦਾ) ਨਹੀਂ ਹੁੰਦਾ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਜਬ ਲਗੁ, ਮੋਹ ਮਗਨ ਸੰਗਿ ਮਾਇ ॥ | | ਪੰਕਤੀ ਦਾ ਅਨਵੈ = ਜਬ ਲਗੁ, ਮਾਇ ਮੋਹ ਸੰਗਿ ਮਗਨ। | ਜਦੋਂ ਤੱਕ ਇਹ ਜੀਵ ਮਾਇਆ ਦੇ ਮੋਹ ਸੰਗ (ਨਾਲ) ਮਗਨ (ਮਸਤ) ਰਹਿੰਦਾ ਹੈ; |
| ਤਬ ਲਗੁ, ਧਰਮਰਾਇ ਦੇਇ ਸਜਾਇ ॥ | ਸਜ਼ਾਇ | | ਉਦੋਂ ਤੱਕ ਧਰਮਰਾਏ ਇਸ ਨੂੰ ਸਜ਼ਾ ਦਿੰਦਾ ਹੈ। |
| ਪ੍ਰਭ ਕਿਰਪਾ ਤੇ, ਬੰਧਨ ਤੂਟੈ ॥ | | | ਪ੍ਰਭੂ ਦੀ ਕਿਰਪਾ ਨਾਲ, ਬੰਧਨ ਟੁਟਦੇ ਹਨ। |
| ਗੁਰਪ੍ਰਸਾਦਿ, ਨਾਨਕ, ਹਉ ਛੂਟੈ ॥੪॥ | ਹਉਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰੂ ਦੀ ਕਿਰਪਾ ਨਾਲ ਹਉਮੈ ਛੁਟਦੀ ਹੈ। |
| ਸਹਸ ਖਟੇ, ਲਖ ਕਉ ਉਠਿ ਧਾਵੈ ॥ | | ਸਹਸ = ਹਜ਼ਾਰ। | ਜਦੋਂ ਜੀਵ ਹਜ਼ਾਰ ਦਮੜੇ ਖੱਟਦਾ ਹੈ ਤਾਂ ਫਿਰ ਲੱਖ ਬਨਾਉਣ ਲਈ ਉਠ ਖਲੋਂਦਾ ਹੈ; |
| ਤ੍ਰਿਪਤਿ ਨ ਆਵੈ, ਮਾਇਆ ਪਾਛੈ ਪਾਵੈ ॥ | | | ਜੀਵ ਤ੍ਰਿਪਤ ਨਹੀਂ ਹੁੰਦਾ, ਮਾਇਆ ਦੇ ਪਿਛੇ ਪਿਆ ਰਹਿੰਦਾ ਹੈ। |
| ਅਨਿਕ ਭੋਗ ਬਿਖਿਆ ਕੇ ਕਰੈ ॥ | | ਬਿਖਿਆ = ਜ਼ਹਿਰ, ਮਾਇਆਵੀ। | ਅਨੇਕਾਂ ਭੋਗ ਬਿਖਿਆ ਦੇ ਕਰਦਾ ਹੈ। |
| ਨਹ ਤ੍ਰਿਪਤਾਵੈ, ਖਪਿ ਖਪਿ ਮਰੈ ॥ | | | ੧. ਪਰ ਰੱਜਦਾ ਨਹੀਂ, ਸਗੋਂ ਖਪ ਖਪ ਕੇ ਮਰਦਾ ਹੈ।<br>੨. ਮਾਇਆਵੀ ਭੋਗਾਂ ਨਾਲ ਸੁਖ ਨਹੀਂ ਮਿਲਦਾ; ਕੇਵਲ ਵਕਤੀ ਝੂੱਠਾ ਸੁਖ ਹੁੰਦਾ ਹੈ। |
| ਬਿਨਾ ਸੰਤੋਖ, ਨਹੀ ਕੋਊ ਰਾਜੈ ॥ | ਨਹੀਂ, ਰਾੱਜੈ | | ਸੰਤੋਖ ਤੋਂ ਬਿਨਾ ਕੋਈ ਰੱਜ ਨਹੀ ਸਕਦਾ; |
| ਸੁਪਨ ਮਨੋਰਥ, ਬ੍ਰਿਥੇ ਸਭ ਕਾਜੈ ॥ | | | ਸੰਸਾਰੀ ਮਨੋਰਥ ਸਭ ਸੁਪਨ ਮਨੋਰਥ ਭਾਵ ਝੂਠੇ ਮਨੋਰਥ ਹਨ, ਸਭ ਦੁਨਿਆਵੀ ਕਾਜ ਬਿਰਥੇ ਹਨ (ਕਿਉਂਕਿ ਇਹ ਸਦੀਵੀ ਨਹੀਂ ਹਨ)। |
| ਨਾਮ ਰੰਗਿ, ਸਰਬ ਸੁਖੁ ਹੋਇ ॥ | | ਇਥੇ 'ਸੁਖੁ' ਪਦ ਇਕਵਚਨ ਹੈ ਅਤੇ 'ਸਰਬ ਸੁਖੁ' ਦਾ ਭਾਵ ਸਾਰੇ ਸੁਖ ਨਹੀਂ ਬਲਕਿ ਸਾਰਾ ਸੁਖ ਜਾਂ ਮੁਕੰਮਲ ਸੁਖ ਹੈ। | ਨਾਮ ਦੇ ਰੰਗਿ ਵਿਚ ਹੋਣ ਕਰਕੇ ਸਾਰਾ ਸੁਖ ਮਿਲ ਜਾਂਦਾ ਹੈ। |
| ਬਡਭਾਗੀ, ਕਿਸੈ ਪਰਾਪਤਿ ਹੋਇ ॥ | ਬਡਭਾਗੀਂ | ਬਡਭਾਗੀ = ਵਡੇ ਭਾਗਾਂ ਕਰਕੇ। | ਵਡੇ ਭਾਗਾਂ ਕਰਕੇ ਇਹ (ਨਾਮ ਦਾ ਸੁਖ) ਕਿਸੇ ਨੂੰ ਪ੍ਰਾਪਤ ਹੁੰਦਾ ਹੈ। |
| ਕਰਨ ਕਰਾਵਨ, ਆਪੇ ਆਪਿ ॥ | | | ਕਰਣ ਵਾਲਾ ਅਤੇ ਕਰਾਉਣਵਾਲਾ ਵਾਹਿਗੁਰੂ ਆਪ ਹੀ ਆਪ ਹੈ। |
| ਸਦਾ ਸਦਾ, ਨਾਨਕ, ਹਰਿ ਜਾਪਿ ॥੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਹੇ ਜੀਵ, ਹਮੇਸ਼ਾਂ ਹਮੇਸ਼ਾਂ ਹਰੀ ਨੂੰ ਜਪ। |
| ਕਰਨ ਕਰਾਵਨ, ਕਰਨੈਹਾਰੁ ॥ | | | ਕਰਣਹਾਰ ਪ੍ਰਭੂ ਆਪ ਹੀ ਕਰਨ ਵਾਲਾ ਅਤੇ ਕਰਵਾਉਣਵਾਲਾ ਹੈ। |
| ਇਸ ਕੈ ਹਾਥਿ ਕਹਾ, ਬੀਚਾਰੁ ॥ | | ੧. 'ਕਹਾ' ਦਾ ਭਾਵ ਇਥੇ 'ਕੀ' ਜਾਂ 'ਕਿਵੇਂ' ਹੈ ਸੋ ਇਸ ਦਾ ਉਚਾਰਨ 'ਕਹਾਂ' ਨਹੀਂ ਹੈ।<br>੨. ਬੀਚਾਰੁ ਪਦ ਇਥੇ ਲੋਟ ਲਕਾਰ ਵਿਚ ਪਿਆ ਹੈ ਭਾਵ ਇਹ ਹੁਕਮੀ ਕਿਰਿਆ ਹੈ - ਹੇ ਜੀਵ ਤੂੰ ਵਿਚਾਰ। | ਇਸ ਜੀਵ ਦੇ ਹਥ ਵਿਚ ਕੀ ਹੈ; ਵਿਚਾਰ ਹੇ ਜੀਵ। ਭਾਵ ਜੀਵ ਦੇ ਹਥ ਵਿਚ ਕੁਝ ਨਹੀਂ ਹੈ। |
| ਜੈਸੀ ਦ੍ਰਿਸਟਿ ਕਰੇ, ਤੈਸਾ ਹੋਇ ॥ | ਦ੍ਰਿਸ਼ਟਿ | | ਜਿਦਾਂ ਦੀ ਨਜ਼ਰ ਵਾਹਿਗੁਰੂ ਕਰਦਾ ਹੈ, ਉਦਾਂ ਹੋ ਜਾਂਦਾ ਹੈ। |
| ਆਪੇ ਆਪਿ, ਆਪਿ ਪ੍ਰਭੁ ਸੋਇ ॥ | | | ਉਹ ਆਪੇ ਆਪ ਹੈ ਅਤੇ ਆਪੇ ਉਹੀ ਸਭ ਦਾ ਪ੍ਰਭੂ (ਸੁਆਮੀ) ਹੈ। |
| ਜੋ ਕਿਛੁ ਕੀਨੋ, ਸੁ ਅਪਨੈ ਰੰਗਿ ॥ | | | ਉਸ ਨੇ ਜੋ ਵੀ ਕੀਤਾ ਹੈ ਸੋ ਆਪਣੇ ਰੰਗ ਵਿਚ ਭਾਵ ਆਪਣੀ ਮਰਜ਼ੀ ਨਾਲ ਕੀਤਾ ਹੈ। |
| ਸਭ ਤੇ ਦੂਰਿ, ਸਭਹੂ ਕੈ ਸੰਗਿ ॥ | ਸਭਹੂੰ | | ਉਹ ਨਿਰੰਜਨ ਹੋਣ ਕਰਕੇ ਸਭ ਤੋਂ ਦੂਰ ਹੈ (ਨਿਰਗੁਣ ਸਰੂਪ ਵਿਚ) ਅਤੇ ਸਭ ਦੇ ਘਟ ਵਿਖੇ ਹੋਣ ਕਰਕੇ (ਸਰਗੁਣ ਹੋਣ ਕਰਕੇ), ਸਭ ਦੇ ਸੰਗ ਵੀ ਹੈ। |
| ਬੂਝੈ, ਦੇਖੈ, ਕਰੈ ਬਿਬੇਕ ॥ | | | ਉਹ ਦੇਖਦਾ ਹੈ, ਵਿਚਾਰ ਕਰਦਾ ਹੈ ਅਤੇ ਸਭ ਸਮਝਦਾ ਹੈ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਆਪਹਿ ਏਕ, ਆਪਹਿ ਅਨੇਕ ॥ | | | ਉਹ ਨਿਰਗੁਣ ਹੋਣ ਕਰਕੇ ਇਕ ਹੈ ਅਤੇ ਸਰਗੁਣ ਹੋਣ ਕਰਕੇ (ਸਭ ਦੇ ਘਟਾਂ ਵਿਖੇ ਹੋਣ ਕਰਕੇ) ਅਨੇਕ ਹੈ। |
| ਮਰੈ ਨ ਬਿਨਸੈ, ਆਵੈ ਨ ਜਾਇ ॥ | ਬਿਨਸ਼ੈ | | ਨਾ ਉਹ ਮਰਦਾ ਹੈ, ਨਾ ਤਬਾਹ ਹੁੰਦਾ ਹੈ, ਨਾ ਇਥੇ ਜਨਮ ਲੈਕੇ ਆਉਂਦਾ ਹੈ ਅਤੇ ਨਾ ਮਰਕੇ ਜਾਂਦਾ ਹੈ। |
| ਨਾਨਕ, ਸਦ ਹੀ ਰਹਿਆ ਸਮਾਇ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਹਮੇਸ਼ਾ ਸਾਰਿਆਂ ਵਿਚ ਸਮਾਇਆ ਰਹਿੰਦਾ ਹੈ। |
| ਆਪਿ ਉਪਦੇਸੈ, ਸਮਝੈ ਆਪਿ ॥ | ਉਪਦੇਸ਼ੈ | | (ਸਰਗੁਣ ਸਰੂਪ ਦੀ ਦਸ਼ਾ ਦਸਦੇ ਹਨ) ਉਹ ਆਪ ਹੀ ਉਪਦੇਸ਼ਦਾ ਹੈ ਅਤੇ ਆਪ ਹੀ ਸਮਝਦਾ ਹੈ। ਉਹ ਹਰੇਕ ਵਿਚ ਹੈ - ਸਮਝਾਉਣ ਵਾਲੇ ਵਿਚ ਅਤੇ ਸਮਝਣਵਾਲੇ ਵਿਚ। ਸੋ ਉਹ ਆਪ ਹੀ ਸਮਝਦਾ ਸਮਝਾਉਂਦਾ ਹੈ। |
| ਆਪੇ ਰਚਿਆ, ਸਭ ਕੈ ਸਾਥਿ ॥ | | | ਉਹ ਸਭ ਦੇ ਸੰਗ ਸਾਥ ਆਪੇ ਹੀ ਰਚਿਆ ਹੋਇਆ ਹੈ। |
| ਆਪਿ ਕੀਨੋ, ਆਪਨ ਬਿਸਥਾਰੁ ॥ | | | ਉਸ ਨੇ ਆਪ ਹੀ ਆਪਣਾ ਬਿਸਥਾਰ ਕੀਤਾ ਹੋਇਆ ਹੈ। ਇਸ ਪੰਕਤੀ ਤੋਂ ਸਿਧ ਹੋਇਆ ਕਿ ਪ੍ਰਾਕ੍ਰਿਤੀ ਉਸ ਤੋਂ ਭਿੰਨ ਨਹੀਂ ਹੈ ਬਲਕਿ ਉਸ ਦਾ ਹੀ ਵਿਸਥਾਰ ਹੈ। ਦਵੈਤ ਵੇਦਾਂਤ ਵਾਲੇ ਅਤੇ ਹੋਰ ਖਟ ਸ਼ਾਸਤ੍ਰ ਤਕਰੀਬਨ ਪ੍ਰਕ੍ਰਿਤੀ ਨੂੰ ਪਰਮਾਤਮਾ ਤੋਂ ਭਿੰਨ ਮੰਨਦੇ ਹਨ। |
| ਸਭੁ ਕਛੁ ਉਸ ਕਾ, ਓਹੁ ਕਰਨੈਹਾਰੁ ॥ | | | ਸਭ ਕੁਝ ਉਸਦਾ ਹੈ ਅਤੇ ਉਹ ਇਕੋ ਕਰਣਵਾਲਾ ਹੈ। |
| ਉਸ ਤੇ ਭਿੰਨ, ਕਹਹੁ, ਕਿਛੁ ਹੋਇ ॥ | | | ਉਸ ਤੋਂ ਅਲਗ, ਦੱਸੋ, ਕੀ ਹੈ? ਭਾਵ ਕੁਝ ਨਹੀਂ ਹੈ। |
| ਥਾਨ ਥਨੰਤਰਿ, ਏਕੈ ਸੋਇ ॥ | | | ਸਭ ਥਾਂਵਾਂ ਵਿਖੇ ਇਕੋ ਉਹ ਹੀ ਹੈ। |
| ਅਪੁਨੇ ਚਲਿਤ, ਆਪਿ ਕਰਣੈਹਾਰ ॥ | ਚਲਿੱਤ | 'ਅਪੁਨੇ' ਦਾ ਉਚਾਰਨ 'ਅਪਨੇ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਆਪਣੇ ਚਮਤਕਾਰ ਉਹ ਆਪ ਹੀ ਕਰਣਵਾਲਾ ਹੈ। |
| ਕਉਤਕ ਕਰੈ, ਰੰਗ ਆਪਾਰ ॥ | | | ਉਹ ਅਪਾਰ ਰੰਗਾਂ ਦੇ ਕਉਤਕ (ਚਮਤਕਾਰ) ਕਰਦਾ ਹੈ। |
| ਮਨ ਮਹਿ ਆਪਿ, ਮਨ ਅਪੁਨੇ ਮਾਹਿ ॥ | ਮਹਿੰ, ਮਾਹਿੰ | 'ਅਪੁਨੇ' ਦਾ ਉਚਾਰਨ 'ਅਪਨੇ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਸਾਰੇ ਮਨਾਂ ਵਿਚ ਉਹ ਆਪ ਹੈ, ਅਤੇ ਸਾਰੇ ਮਨ ਉਹਦੇ ਆਪਣੇ ਮਨ ਵਿਚ ਹਨ। ਵਾਹ! ਕਿਆ ਅਚਰਜ ਹੈ! |
| ਨਾਨਕ, ਕੀਮਤਿ ਕਹਨੁ ਨ ਜਾਇ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਦੀ ਕੀਮਤ ਕਹੀ ਨਹੀਂ ਜਾ ਸਕਦੀ। |
| ਸਤਿ, ਸਤਿ, ਸਤਿ ਪ੍ਰਭੁ ਸੁਆਮੀ ॥ | | | ਪ੍ਰਭੂ ਸੁਆਮੀ ਸੱਚ ਹੈ, ਸੱਚ ਹੈ, ਸੱਚ ਹੈ। |
| ਗੁਰਪਰਸਾਦਿ, ਕਿਨੈ ਵਖਿਆਨੀ ॥ | | | ਗੁਰੂ ਦੀ ਕਿਰਪਾ ਨਾਲ, ਕੋਈ ਵਿਰਲਾ ਉਸ ਨੂੰ (ਉਸਦੇ ਗੁਣਾਂ ਨੂੰ) ਬਿਆਨ ਕਰਦਾ ਹੈ। |
| ਸਚੁ, ਸਚੁ, ਸਚੁ ਸਭੁ ਕੀਨਾ ॥ | | ਇਸ ਪੰਕਤੀ ਤੋਂ ਅਦਵੈਤ ਵੇਦਾਂਤ ਮੱਤ ਦਾ ਵਿਰੋਧ ਸਾਬਤ ਹੁੰਦਾ ਹੈ - ੧) ਇਸ ਦੁਨੀਆ ਦਾ ਕਰਤਾ ਹੈ ਵਾਹਿਗੁਰੂ, ਨਾ ਕੇ 'ਮਾਇਆ' ਜਾਂ 'ਅਵਿਦਿਆ'; ੨) ਇਹ ਰਚਨਾ ਸੱਚ ਹੈ, ਨਾਕਿ ਛਲਾਵਾ, ਜਿਵੇਂ ਅਦਵੈਤ ਵਾਲੇ ਕਹਿੰਦੇ ਹਨ। ਇਹ ਸਚ ਹੈ ਕਿ ਇਹ ਰਚਨਾ ਆਰਜ਼ੀ ਹੈ ਪਰ ਇਹ ਛਲਾਵਾ ਨਹੀਂ ਹੈ। ਇਥੇ ਕੀਤੇ ਕਮਾਣੇ, ਜੀਵਾਂ ਦੇ ਨਾਲ ਜਾਂਦੇ ਹਨ। | ਉਸ ਨੇ ਸਭ ਸੱਚ ਕੀਤਾ ਹੈ, ਸੱਚ ਕੀਤਾ ਹੈ, ਸੱਚ ਕੀਤਾ ਹੈ। |
| ਕੋਟਿ ਮਧੇ, ਕਿਨੈ ਬਿਰਲੈ ਚੀਨਾ ॥ | | | ਕਰੋੜਾਂ ਵਿਚੋਂ ਕੋਈ ਵਿਰਲਾ ਇਹ ਗੱਲ ਪਛਾਣਦਾ ਹੈ। |
| ਭਲਾ, ਭਲਾ, ਭਲਾ ਤੇਰਾ ਰੂਪ ॥ | | | ਉਸ ਦਾ ਰੂਪ ਭਲਾ ਹੈ, ਭਲਾ ਹੈ, ਭਲਾ ਹੈ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਅਤਿ ਸੁੰਦਰ, ਅਪਾਰ ਅਨੂਪ ॥ | | | ਉਸ ਦਾ ਰੂਪ ਅਤਿਅੰਤ ਸੋਹਣਾ ਹੈ, ਅਪਾਰ ਹੈ ਅਤੇ ਉਪਮਾ ਤੋਂ ਰਹਿਤ ਹੈ। |
| ਨਿਰਮਲ, ਨਿਰਮਲ, ਨਿਰਮਲ ਤੇਰੀ ਬਾਣੀ ॥ | | | ਤੇਰੀ ਬਾਣੀ, ਹੇ ਵਾਹਿਗੁਰੂ, ਨਿਰਮਲ ਹੈ, ਨਿਰਮਲੇ ਹੈ, ਨਿਰਮਲ ਹੈ। |
| ਘਟਿ ਘਟਿ ਸੁਨੀ ਸ੍ਰਵਨ, ਬਖ੍ਯਾਣੀ ॥ | ਬਖ੍ਯਾਣੀ = ਬਖਿਆਣੀ | | ਗੁਰਮੁਖਾਂ ਦੇ ਹਿਰਦਿਆਂ ਵਿਖੇ ਚਲਦੀ ਹੈ; ਗੁਰਮੁਖ ਨੇ ਕੰਨਾਂ ਨਾਲ ਸੁਣੀ ਹੈ ਅਤੇ ਰਸਨਾ ਕਰਕੇ ਉਚਾਰੀ ਹੈ। |
| ਪਵਿਤ੍ਰ, ਪਵਿਤ੍ਰ, ਪਵਿਤ੍ਰ ਪੁਨੀਤ ॥ | | ਪੁਨੀਤ = ਮਹਾਂ ਪਵਿਤ੍ਰ। | ਉਹ ਪਵਿਤ੍ਰ ਹੈ, ਪਵਿਤ੍ਰ ਹੈ, ਪਵਿਤ੍ਰ ਹੈ, ਮਹਾਂ ਪਵਿਤ੍ਰ ਹੈ; |
| ਨਾਮੁ ਜਪੈ, ਨਾਨਕ, ਮਨਿ ਪ੍ਰੀਤਿ ॥੮॥੧੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜੋ ਨਾਮ ਜਪਦਾ ਹੈ, ਮਨ ਵਿਚ ਪ੍ਰੀਤ ਧਾਰ ਕੇ। |
| ੧. ਅਗਲੀ ਅਸ਼ਟਪਦੀ ਵਿਚ ਹਜ਼ੂਰ ਨੇ ਸੰਤ ਦੀ ਨਿੰਦਾ ਕਰਨ ਅਤੇ ਸੰਤ ਉਪਰ ਦੋਸ਼ ਲਾਉਣ ਦੇ ਗੁਨਾਹ ਦਾ ਵਖਿਆਨ ਕੀਤਾ ਹੈ।<br>੨. ਗੁਰਬਾਣੀ ਵਿਚ 'ਸੰਤ' ਪਦ ਗੁਰਸਿਖਾਂ ਵਾਸਤੇ ਅਤੇ ਗੁਰੂ ਸਾਹਿਬ ਵਾਸਤੇ ਵੀ ਵਰਤਿਆ ਗਿਆ ਹੈ। ਇਸ ਅਸ਼ਟਪਦੀ ਵਿਚ 'ਸੰਤ' ਸ਼ਬਦ ਗੁਰੂ ਸਾਹਿਬ ਵਾਸਤੇ ਵਰਤਿਆ ਗਿਆ ਹੈ ਅਤੇ ਇਸਦਾ ਸਬੂਤ ਇਹ ਹੈ ਕਿ ਕਈ ਪਉੜੀਆਂ ਵਿਚ ਦੇ ਅਖੀਰ ਵਿਚ ਦਰਜ ਹੈ ਕਿ ਜੇਕਰ ਸੰਤ ਚਾਹੇ ਤਾਂ ਉਹ ਨਿੰਦਕ ਦਾ ਵੀ ਉਧਾਰ ਕਰ ਸਕਦਾ ਹੈ। ਗੁਰਮਤਿ ਵਿਚ ਉਧਾਰ ਕਰਨ ਦੀ ਸੰਮ੍ਰਥਾ ਕੇਵਲ ਗੁਰੂ ਸਾਹਿਬ ਕੋਲ ਹੈ। ਉਚਕੋਟੀ ਦੇ ਬ੍ਰਹਮਗਿਆਨੀ ਗੁਰਮੁਖ ਵੀ ਖੁਦ ਉਧਾਰ ਨਹੀਂ ਕਰਦੇ ਬਲਕਿ ਗੁਰੂ ਪਾਸੋਂ ਉਧਾਰ ਕਰਾਉਂਦੇ ਹਨ।<br>੩. ਸਵਾਲ ਇਹ ਪੈਦਾ ਹੁੰਦਾ ਹੈ ਕਿ ਸੰਤ ਸਤਿਗੁਰੂ ਦੀ ਨਿੰਦਾ ਕਰਨ ਦਾ ਪਾਪ ਇਡਾ ਵੱਡਾ ਕਿਉਂ ਗਿਣਿਆ ਗਿਆ ਹੈ। ਪਹਿਲਾ ਕਾਰਨ ਇਹ ਹੈ ਕਿ ਗੁਰੂ ਸੰਤ, ਵਾਹਿਗੁਰੂ ਵਲੋਂ ਥਾਪਿਆ ਹੋਇਆ ਹੋਣ ਕਰਕੇ, ਸੰਤ ਦੀ ਨਿੰਦਾ ਕਰਨ ਦਾ ਮਤਲਬ ਹੈ ਵਾਹਿਗੁਰੂ ਦੀ ਅਤੇ ਉਸ ਦੇ ਕੰਮ ਦੀ ਨਿੰਦਾ ਕਰਨੀ ਜੋ ਕਿ ਬਹੁਤ ਵੱਡਾ ਗੁਨਾਹ ਹੈ। ਦੂਸਰਾ ਕਾਰਨ ਇਹ ਹੈ ਕਿ ਸੰਤ ਸਤਿਗੁਰੂ ਦੀ ਨਿੰਦਾ ਸੁਣ ਕੇ ਕਈ ਭੋਲੇ ਭਾਲੇ ਲੋਕ ਯਕੀਨ ਕਰ ਲੈਂਦੇ ਹਨ ਅਤੇ ਇਸ ਕਰਕੇ ਉਹ ਸੰਤ ਸਤਿਗੁਰੂ ਦੀ ਸ਼ਰਣ ਵਿਚ ਆਉਣ ਤੋਂ ਰਹਿ ਜਾਂਦੇ ਹਨ। ਇਸ ਪਾਪ ਦਾ ਲੇਖਾ ਨਿੰਦਕ ਨੂੰ ਦੇਣਾ ਪੈਂਦਾ ਹੈ। ਸੰਤ ਦੀ ਸ਼ਰਣ ਵਿਚ ਆਉਣ ਦਾ ਮਤਲਬ ਹੈ ਜੀਵਨ ਦਾਨ ਪਾਉਣਾ ਅਤੇ ਜੇਕਰ ਕੋਈ ਜਨ, ਨਿੰਦਾ ਸੁਣ ਕੇ ਸੰਤ ਦੀ ਸ਼ਰਣ ਆਉਣ ਤੋਂ ਰਹਿ ਜਾਂਦਾ ਹੈ ਅਤੇ ਇਸ ਤਰ੍ਹਾਂ ਜੀਵਨ ਦਾਨ ਤੋਂ ਵਿਰਵਾ ਰਹਿ ਜਾਂਦਾ ਹੈ ਤਾਂ ਇਹ ਪਾਪ ਦਾ ਲੇਖਾ ਮਹਾ ਹਤਿਆਰਿਆਂ ਵਾਲਾ ਬਣ ਜਾਂਦਾ ਹੈ। | | | |
| ਸਲੋਕੁ ॥ | | | |
| ਸੰਤ ਸਰਨਿ ਜੋ ਜਨੁ ਪਰੈ, ਸੋ ਜਨੁ ਉਧਰਨਹਾਰ ॥ | ਸ਼ਰਨਿ | | ਜੋ ਜਨ ਸੰਤ ਸਤਿਗੁਰੂ ਦੀ ਸ਼ਰਨ ਵਿਚ ਪੈ ਜਾਂਦਾ ਹੈ, ਉਹ ਜਨ ਉਧਾਰ ਕਰਾਉਣ ਦੇ ਕਾਬਿਲ ਹੋ ਜਾਂਦਾ ਹੈ। |
| ਸੰਤ ਕੀ ਨਿੰਦਾ ਨਾਨਕਾ, ਬਹੁਰਿ ਬਹੁਰਿ ਅਵਤਾਰ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਸੰਤ ਦੀ ਨਿੰਦਾ ਕਰਕੇ, ਨਿੰਦਕ ਨੂੰ ਬਾਰ ਬਾਰ ਜਨਮ ਲੈਣਾ ਪੈਂਦਾ ਹੈ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਸੰਤ ਕੈ ਦੂਖਨਿ, ਆਰਜਾ ਘਟੈ ॥ | | ਦੂਖਨਿ = ਦੋਖ ਭਾਵ ਦੋਸ਼ ਲਾਉਣਾ ਕਰਕੇ। | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਉਮਰ ਘਟ ਜਾਂਦੀ ਹੈ। |
| ਸੰਤ ਕੈ ਦੂਖਨਿ, ਜਮ ਤੇ ਨਹੀ ਛੁਟੈ ॥ | ਨਹੀਂ, ਛੁੱਟੈ | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ, ਜਮਾਂ ਤੋਂ ਨਹੀਂ ਛੁਟਦਾ। |
| ਸੰਤ ਕੈ ਦੂਖਨਿ, ਸੁਖੁ ਸਭੁ ਜਾਇ ॥ | | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਸਾਰਾ ਸੁਖ ਚਲਿਆ ਜਾਂਦਾ ਹੈ। |
| ਸੰਤ ਕੈ ਦੂਖਨਿ, ਨਰਕ ਮਹਿ ਪਾਇ ॥ | ਮਹਿਂ | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ, ਨਰਕ ਵਿਚ ਪਾਇਆ ਜਾਂਦਾ ਹੈ। |
| ਸੰਤ ਕੈ ਦੂਖਨਿ, ਮਤਿ ਹੋਇ ਮਲੀਨ ॥ | | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਮਤਿ ਮੈਲੀ ਹੋ ਜਾਂਦੀ ਹੈ। |
| ਸੰਤ ਕੈ ਦੂਖਨਿ, ਸੋਭਾ ਤੇ ਹੀਨ ॥ | ਸ਼ੋਭਾ | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ, ਸ਼ੋਭਾ ਤੋਂ ਹੀਣਾ ਹੋ ਜਾਂਦਾ ਹੈ। |
| ਸੰਤ ਕੇ ਹਤੇ ਕਉ, ਰਖੈ ਨ ਕੋਇ ॥ | | | ਸੰਤ ਸਤਿਗੁਰੂ ਦੇ ਫਿਟਕਾਰੇ ਹੋਏ ਨੂੰ ਕੋਈ ਨਹੀਂ ਰੱਖਦਾ। |
| ਸੰਤ ਕੈ ਦੂਖਨਿ, ਥਾਨ ਭ੍ਰਸਟੁ ਹੋਇ ॥ | ਭ੍ਰਸ਼ਟੁ | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ ਦਾ ਥਾਨ ਭਾਵ ਉਸ ਦਾ ਅੰਦਰ ਭ੍ਰਸ਼ਟ ਹੋ ਜਾਂਦਾ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਸੰਤ ਕ੍ਰਿਪਾਲ, ਕ੍ਰਿਪਾ ਜੇ ਕਰੈ ॥ | | | ਜੇਕਰ ਕਿਰਪਾਲ ਸੰਤ ਸਤਿਗੁਰੂ ਕਿਰਪਾ ਕਰ ਦੇਵੇ ਤਾਂ; |
| ਨਾਨਕ, ਸੰਤਸੰਗਿ, ਨਿੰਦਕੁ ਭੀ ਤਰੈ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸੰਤ ਨਾਲ, ਨਿੰਦਕ ਵੀ ਤਰ ਜਾਂਦਾ ਹੈ। |
| ਸੰਤ ਕੇ ਦੂਖਨ ਤੇ, ਮੁਖੁ ਭਵੈ ॥ | | 'ਮੁਖੁ ਭਵੈ' ਦਾ ਅਰਥ ਕਈ ਦਾਨੇ ਮੂੰਹ ਵਿੰਗਾ ਹੋ ਜਾਣਾ ਵੀ ਕਰਦੇ ਹਨ। | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਮੂੰਹ, ਪਰਮਾਤਮਾ ਤੋਂ ਦੂਜੇ ਪਾਸੇ ਹੋ ਜਾਂਦਾ ਹੈ ਭਾਵ ਨਿੰਦਕ ਪਰਮਾਤਮਾ ਤੋਂ ਬੇਮੁਖ ਹੋ ਜਾਂਦਾ ਹੈ। |
| ਸੰਤਨ ਕੈ ਦੂਖਨਿ, ਕਾਗ ਜਿਉ ਲਵੈ ॥ | ਜਿਉਂ | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ ਕਾਂ ਵਾਂਗ ਫਜ਼ੂਲ ਬੋਲਦਾ ਰਹਿੰਦਾ ਹੈ। |
| ਸੰਤਨ ਕੈ ਦੂਖਨਿ, ਸਰਪ ਜੋਨਿ ਪਾਇ ॥ | | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ ਸੱਪ ਦੀ ਜੋਨੀ ਪਾਉਂਦਾ ਹੈ। |
| ਸੰਤ ਕੈ ਦੂਖਨਿ, ਤ੍ਰਿਗਦ ਜੋਨਿ ਕਿਰਮਾਇ ॥ | | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ ਟੇਢੀਆਂ ਜੋਨੀਆਂ, ਕੀੜਿਆਂ ਆਦਿ ਦੀਆਂ ਪਾਉਂਦਾ ਹੈ। |
| ਸੰਤਨ ਕੈ ਦੂਖਨਿ, ਤ੍ਰਿਸਨਾ ਮਹਿ ਜਲੈ ॥ | ਤ੍ਰਿਸ਼ਨਾ, ਮਹਿਂ | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ, ਤ੍ਰਿਸ਼ਨਾ ਵਿਚ ਸੜਦਾ ਹੈ। |
| ਸੰਤ ਕੈ ਦੂਖਨਿ, ਸਭੁ ਕੋ ਛਲੈ ॥ | | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ, ਸਾਰਿਆਂ ਨੂੰ ਛਲਦਾ ਭਾਵ ਧੋਖੇ ਦਿੰਦਾ ਹੈ। |
| ਸੰਤ ਕੈ ਦੂਖਨਿ, ਤੇਜੁ ਸਭੁ ਜਾਇ ॥ | | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ ਦਾ ਸਾਰਾ ਤੇਜ ਭਾਵ ਸ਼ਕਤੀ ਚਲੀ ਜਾਂਦੀ ਹੈ। |
| ਸੰਤ ਕੈ ਦੂਖਨਿ, ਨੀਚੁ ਨੀਚਾਇ ॥ | | | ਸੰਤ ਸਤਿਗੁਰੂ ਦੀ ਨਿੰਦਿਆ ਕਰਨ ਨਾਲ, ਨਿੰਦਕ ਨੀਚਾਂ ਤੋਂ ਵੀ ਨੀਚ ਬਣ ਜਾਂਦਾ ਹੈ। |
| ਸੰਤ ਦੋਖੀ ਕਾ ਥਾਉ, ਕੋ ਨਾਹਿ ॥ | ਥਾਂਉਂ, ਨਾਹਿਂ | | ਸੰਤ ਸਤਿਗੁਰੂ ਦੇ ਦੋਖੀ (ਨਿੰਦਕ) ਲਈ ਕੋਈ ਥਾਂ ਨਹੀਂ ਰਹਿੰਦੀ। |
| ਨਾਨਕ, ਸੰਤ ਭਾਵੈ, ਤਾ ਓਇ ਭੀ, ਗਤਿ ਪਾਹਿ ॥੨॥ | ਤਾਂ, ਪਾਹਿਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਜੇਕਰ ਸੰਤ ਚਾਹੇ ਤਾਂ ਉਹ ਨਿੰਦਕ ਵੀ ਗਤੀ ਪਾ ਲੈਂਦੇ ਹਨ। |
| ਸੰਤ ਕਾ ਨਿੰਦਕੁ, ਮਹਾ ਅਤਤਾਈ ॥ | ਮਹਾਂ | 'ਅਤਤਾਈ' ਉਹ ਹੁੰਦਾਂ ਹੈ ਜੋ ਇਹਨਾਂ ੬ ਪਾਪਾਂ ਦਾ ਕਰਨਵਾਲਾ ਹੋਵੇ - ੧) ਅਚਾਨਕ ਕਿਸੇ ਦੇ ਘਰ ਨੂੰ ਅੱਗ ਲਾ ਦੇਣੀ ੨) ਸ਼ਸਤ੍ਰਹੀਣ ਤੇ ਹਮਲਾ ਕਰਕੇ ਮਾਰਣਾ ੩) ਜ਼ਹਿਰ ਦੇ ਕੇ ਧੋਖੇ ਨਾਲ ਮਾਰਣਾ; ੪) ਇਸਤ੍ਰੀ ਨਾਲ ਬਲਾਤਕਾਰ ਕਰਨਾ; ੫) ਡਾਕਾ ਮਾਰਕੇ ਧਨ ਖੋਹਣਾ ; ੬) ਕਿਸੇ ਦੀ ਜ਼ਮੀਨ ਤੇ ਕਬਜ਼ਾ ਕਰਨਾ। ਸੋ ਸੰਤ ਨਿੰਦਕ, ਉਪਰੋਕਤ ਪਾਪੀਆਂ ਨਾਲੋਂ ਵੀ ਮਾੜਾ ਸਮਝਿਆ ਗਿਆ ਹੈ ਅਤੇ ਇਸੇ ਲਈ ਉਸ ਨੂੰ ਮਹਾਂ ਅਤਤਾਈ ਕਿਹਾ ਗਿਆ ਹੈ। | ਸੰਤ ਦਾ ਨਿੰਦਕ ਬਹੁਤ ਵੱਡਾ ਪਾਪੀ ਹੁੰਦਾ ਹੈ। |
| ਸੰਤ ਕਾ ਨਿੰਦਕੁ, ਖਿਨੁ ਟਿਕਨੁ ਨ ਪਾਈ ॥ | | | ਸੰਤ ਦਾ ਨਿੰਦਕ, ਪਲ ਵਾਸਤੇ ਵੀ ਟਿਕਣ ਨਹੀਂ ਪਾਉਂਦਾ ਭਾਵ ਉਸ ਨੂੰ ਪਲ ਵੀ ਚੈਨ ਨਹੀਂ ਮਿਲਦਾ। |
| ਸੰਤ ਕਾ ਨਿੰਦਕੁ, ਮਹਾ ਹਤਿਆਰਾ ॥ | ਮਹਾਂ | ਮਹਾਂ ਹਤਿਆਰਾ ਕਹਿੰਦੇ ਹਨ ਉਸ ਕਾਤਿਲ ਨੂੰ ਜਿਸ ਨੇ ਕਈ ਕਤਲ ਕੀਤੇ ਹੋਣ। | ਸੰਤ ਦਾ ਨਿੰਦਕ ਮਹਾਂ ਹਤਿਆਰੇ ਹੁੰਦਾ ਹੈ ਭਾਵ ਮਹਾਂ ਹਤਿਆਰੇ ਜਿੰਨਾ ਵੱਡਾ ਪਾਪੀ ਹੁੰਦਾ ਹੈ। |
| ਸੰਤ ਕਾ ਨਿੰਦਕੁ, ਪਰਮੇਸੁਰਿ ਮਾਰਾ ॥ | ਪਰਮੇਸ਼ੁਰਿ | ਨੋਟ ਕਰੋ, 'ਪਰਮੇਸੁਰਿ' ਦੇ 'ਸ' ਨੂੰ ਔਂਕੜ ਲਗਿਆ ਹੋਇਆ ਹੈ ਅਤੇ ਇਸਦਾ ਉਚਾਰਨ ਕਰਨਾ ਜ਼ਰੂਰੀ ਹੈ। | ਸੰਤ ਦੇ ਨਿੰਦਕ ਨੂੰ ਪਰਮੇਸ਼ਰ ਨੇ ਮਾਰਿਆ ਹੁੰਦਾ ਹੈ ਭਾਵ ਫਿਟਕਾਰਿਆ ਹੁੰਦਾ ਹੈ। |
| ਸੰਤ ਕਾ ਨਿੰਦਕੁ, ਰਾਜ ਤੇ ਹੀਨੁ ॥ | | | ਸੰਤ ਦਾ ਨਿੰਦਕ ਰਾਜ ਭਾਗ ਤੋਂ ਹੀਣਾ ਰਹਿੰਦਾ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਸੰਤ ਕਾ ਨਿੰਦਕੁ, ਦੁਖੀਆ ਅਰੁ ਦੀਨੁ ॥ | | | ਸੰਤ ਦਾ ਨਿੰਦਕ ਦੁਖੀਆ ਅਤੇ ਗ਼ਰੀਬ ਬੇਸਹਾਰਾ ਹੁੰਦਾ ਹੈ। |
| ਸੰਤ ਕੇ ਨਿੰਦਕ ਕਉ, ਸਰਬ ਰੋਗ ॥ | | | ਸੰਤ ਦੇ ਨਿੰਦਕ ਨੂੰ ਸਾਰੇ ਰੋਗ ਲਗ ਜਾਂਦੇ ਹਨ। |
| ਸੰਤ ਕੇ ਨਿੰਦਕ ਕਉ, ਸਦਾ ਬਿਜੋਗ ॥ | | | ਸੰਤ ਦੇ ਨਿੰਦਕ ਨੂੰ ਸਦਾ ਪਰਮਾਤਮਾ ਨਾਲੋਂ ਵਿਛੋੜਾ ਰਹਿੰਦਾ ਹੈ। |
| ਸੰਤ ਕੀ ਨਿੰਦਾ, ਦੋਖ ਮਹਿ ਦੋਖੁ ॥ | ਮਹਿੰ | | ਸੰਤ ਸਤਿਗੁਰੂ ਦੀ ਨਿੰਦਿਆ ਦੋਖਾਂ ਵਿਚੋਂ ਦੋਖ ਹੈ ਭਾਵ ਬਹੁਤ ਵੱਡਾ ਦੋਖ ਜਾਂ ਅਪਰਾਧ ਹੈ। |
| ਨਾਨਕ, ਸੰਤ ਭਾਵੈ, ਤਾ ਉਸ ਕਾ ਭੀ ਹੋਇ ਮੋਖੁ ॥੩॥ | ਤਾਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਸੰਤ ਸਤਿਗੁਰੂ ਨੂੰ ਭਾਵੇ ਤਾਂ, ਉਸ ਨਿੰਦਕ ਦਾ ਵੀ ਮੋਖ ਭਾਵ ਉਧਾਰ ਹੋ ਜਾਂਦਾ ਹੈ। |
| ਸੰਤ ਕਾ ਦੋਖੀ, ਸਦਾ ਅਪਵਿਤੁ ॥ | | | ਸੰਤ ਦਾ ਦੋਖੀ (ਨਿੰਦਕ), ਪੁਲੀਤ (ਅਪਵਿਤ੍ਰ) ਰਹਿੰਦਾ ਹੈ। |
| ਸੰਤ ਕਾ ਦੋਖੀ, ਕਿਸੈ ਕਾ ਨਹੀ ਮਿਤੁ ॥ | ਨਹੀਂ | ਮਿਤੁ - ਮਿੱਤਰ, ਦੋਸਤ। | ਸੰਤ ਦਾ ਦੋਖੀ (ਨਿੰਦਕ), ਕਿਸੇ ਦਾ ਸਖਾ ਭਾਵ ਦੋਸਤ ਨਹੀਂ ਹੁੰਦਾ। |
| ਸੰਤ ਕੇ ਦੋਖੀ ਕਉ, ਡਾਨੁ ਲਾਗੈ ॥ | | ਡਾਨੁ = ਸਜ਼ਾ, ਡੰਡ। | ਸੰਤ ਦੇ ਦੋਖੀ (ਨਿੰਦਕ) ਨੂੰ ਸਜ਼ਾ ਮਿਲਦੀ ਹੈ। |
| ਸੰਤ ਕੇ ਦੋਖੀ ਕਉ, ਸਭ ਤਿਆਗੈ ॥ | | | ਸੰਤ ਦੇ ਦੋਖੀ (ਨਿੰਦਕ) ਨੂੰ ਸਾਰੇ ਛੱਡ ਜਾਂਦੇ ਹਨ। |
| ਸੰਤ ਕਾ ਦੋਖੀ, ਮਹਾ ਅਹੰਕਾਰੀ ॥ | ਮਹਾਂ | | ਸੰਤ ਦਾ ਦੋਖੀ (ਨਿੰਦਕ), ਮਹਾਂ ਹੰਕਾਰੀ ਹੁੰਦਾ ਹੈ। |
| ਸੰਤ ਕਾ ਦੋਖੀ, ਸਦਾ ਬਿਕਾਰੀ ॥ | | | ਸੰਤ ਦਾ ਦੋਖੀ (ਨਿੰਦਕ), ਹਮੇਸ਼ਾ ਬਿਕਾਰੀ ਹੁੰਦਾ ਹੈ ਭਾਵ ਸਦਾ ਬਿਕਾਰਾਂ ਵਿਚ ਫਸਿਆ ਰਹਿੰਦਾ ਹੈ। |
| ਸੰਤ ਕਾ ਦੋਖੀ, ਜਨਮੈ ਮਰੈ ॥ | | | ਸੰਤ ਦਾ ਦੋਖੀ (ਨਿੰਦਕ), ਜੰਮਦਾ ਅਤੇ ਮਰਦਾ ਰਹਿੰਦਾ ਹੈ ਭਾਵ ਚੁਰਾਸੀ ਦੇ ਗੇੜ ਵਿਚ ਪਿਆ ਰਹਿੰਦਾ ਹੈ। |
| ਸੰਤ ਕੀ ਦੂਖਨਾ, ਸੁਖ ਤੇ ਟਰੈ ॥ | | | ਸੰਤ ਦੀ ਨਿੰਦਾ, ਸੁਖ ਤੋਂ ਪਾਸੇ ਕਰ ਦਿੰਦੀ ਹੈ। |
| ਸੰਤ ਕੇ ਦੋਖੀ ਕਉ, ਨਾਹੀ ਠਾਉ ॥ | ਨਾਹੀਂ, ਠਾਂਉਂ | | ਸੰਤ ਦੇ ਦੋਖੀ ਨੂੰ ਕੋਈ ਥਾਂ ਨਹੀਂ ਰਹਿੰਦੀ ਭਾਵ ਉਸ ਨੂੰ ਕੋਈ ਨਹੀਂ ਝੱਲਦਾ। |
| ਨਾਨਕ, ਸੰਤ ਭਾਵੈ, ਤਾ ਲਏ ਮਿਲਾਇ ॥੪॥ | ਤਾਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਸੰਤ ਸਤਿਗੁਰੂ ਨੂੰ ਭਾਵੇ ਤਾਂ, ਉਹ ਨਿੰਦਕ ਨੂੰ ਵੀ ਮਿਲਾ ਲੈਂਦਾ ਹੈ। |
| ਸੰਤ ਕਾ ਦੋਖੀ, ਅਧ ਬੀਚ ਤੇ ਟੂਟੈ ॥ | | | ਸੰਤ ਦਾ ਦੋਖੀ (ਨਿੰਦਕ), ਉਮਰ ਤੋਂ ਪਹਿਲਾਂ ਹੀ ਮਰ ਜਾਂਦਾ ਹੈ। |
| ਸੰਤ ਕਾ ਦੋਖੀ, ਕਿਤੈ ਕਾਜਿ ਨ ਪਹੂਚੈ ॥ | ਪਹੂੰਚੈ | | ਸੰਤ ਦਾ ਦੋਖੀ (ਨਿੰਦਕ), ਕਿਸੇ ਕਾਜ ਵਿਚ, ਪੂਰਾ ਨਹੀਂ ਪਹੁੰਚਦਾ ਭਾਵ ਉਹ ਕੋਈ ਕਾਰਜ ਪੂਰਾ ਨਹੀਂ ਕਰ ਸਕਦਾ। |
| ਸੰਤ ਕੇ ਦੋਖੀ ਕਉ, ਉਦਿਆਨ ਭ੍ਰਮਾਈਐ ॥ | | ਉਦਿਆਨ - ਜੰਗਲ। | ਸੰਤ ਦੇ ਦੋਖੀ (ਨਿੰਦਕ) ਨੂੰ ਜੰਗਲਾਂ ਵਿਚ ਭਰਮਾਇਆ ਜਾਂਦਾ ਹੈ, ਵਾਹਿਗੁਰੂ ਵਲੋਂ। |
| ਸੰਤ ਕਾ ਦੋਖੀ, ਉਝੜਿ ਪਾਈਐ ॥ | | | ਸੰਤ ਦੇ ਦੋਖੀ (ਨਿੰਦਕ) ਨੂੰ ਉਜਾੜ ਵਿਚ ਪਾਇਆ ਜਾਂਦਾ ਹੈ। |
| ਸੰਤ ਕਾ ਦੋਖੀ, ਅੰਤਰ ਤੇ ਥੋਥਾ ॥ | | ਥੋਥਾ = ਖਾਲੀ। | ਸੰਤ ਦਾ ਦੋਖੀ (ਨਿੰਦਕ), ਮਨ ਕਰਕੇ ਸੱਖਣਾ ਭਾਵ ਖਾਲੀ ਹੁੰਦਾ ਹੈ ਭਾਵ ਉਸ ਵਿਚ ਕੋਈ ਗੁਣ ਨਹੀਂ ਹੁੰਦਾ; |
| ਜਿਉ ਸਾਸ ਬਿਨਾ, ਮਿਰਤਕ ਕੀ ਲੋਥਾ ॥ | ਜਿਉਂ | ਲੋਥਾ - ਸਰੀਰ। | ਜਿਵੇਂ ਸਵਾਸ ਤੋਂ ਬਿਨਾ ਮੁਰਦਾ ਲੋਥ ਪਈ ਹੁੰਦੀ ਹੈ। |
| ਸੰਤ ਕੇ ਦੋਖੀ ਕੀ ਜੜ, ਕਿਛੁ ਨਾਹਿ ॥ | ਨਾਹਿੰ | | ਸੰਤ ਸਤਿਗੁਰੂ ਦੇ ਨਿੰਦਕ ਦੀ ਕੋਈ ਜੜ੍ਹ ਨਹੀਂ ਹੁੰਦੀ ਭਾਵ ਉਹ ਪੱਕੇ ਪੈਰੀਂ ਨਹੀਂ ਹੁੰਦਾ। |
| ਆਪਨ ਬੀਜਿ, ਆਪੇ ਹੀ ਖਾਹਿ ॥ | ਖਾਹਿੰ | | ਉਹ ਆਪਣਾ ਬੀਜਿਆ ਹੋਇਆ ਆਪੇ ਖਾਂਦਾ ਹੈ। |
| ਸੰਤ ਕੇ ਦੋਖੀ ਕਉ, ਅਵਰੁ ਨ ਰਾਖਨਹਾਰੁ ॥ | | | ਸੰਤ ਦੇ ਦੋਖੀ (ਨਿੰਦਕ) ਨੂੰ ਹੋਰ ਕੋਈ ਵੀ ਬਚਾਉਣਵਾਲਾ ਨਹੀਂ ਹੁੰਦਾ; |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਨਾਨਕ, ਸੰਤ ਭਾਵੈ, ਤਾ ਲਏ ਉਬਾਰਿ ॥੫॥ | ਤਾਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਸੰਤ ਸਤਿਗੁਰੂ ਨੂੰ ਭਾਵੇ ਤਾਂ ਉਹ ਨਿੰਦਕ ਨੂੰ ਉਬਾਰ ਲੈਂਦਾ ਹੈ। |
| ਸੰਤ ਕਾ ਦੋਖੀ, ਇਉ ਬਿਲਲਾਇ ॥ | ਇਉਂ | | ਸੰਤ ਦਾ ਦੋਖੀ (ਨਿੰਦਕ), ਇਸ ਤਰ੍ਹਾਂ ਤੜਫਦਾ ਹੈ; |
| ਜਿਉ ਜਲ ਬਿਹੂਨ, ਮਛੁਲੀ ਤੜਫੜਾਇ ॥ | ਜਿਉਂ | | ਜਿਸ ਤਰ੍ਹਾਂ ਪਾਣੀ ਤੋਂ ਬਿਨਾ ਮੱਛੀ ਤੜਫਦੀ ਹੈ। |
| ਸੰਤ ਕਾ ਦੋਖੀ ਭੂਖਾ, ਨਹੀ ਰਾਜੈ ॥ | ਨਹੀਂ, ਰੱਜੈ | ਕਈ ਪਾਠੀ 'ਦੋਖੀ' ਤੇ ਬਿਸ਼ਰਾਮ ਲਾਕੇ 'ਭੂਖਾ ਨਹੀ ਰਾਜੈ' ਪਾਠ ਇਕੱਠਾ ਕਰਦੇ ਹਨ ਜੋ ਕਿ ਦਰੁਸਤ ਨਹੀਂ ਹੈ। | ਸੰਤ ਦਾ ਦੋਖੀ (ਨਿੰਦਕ) ਭੁੱਖਾ ਰਹਿੰਦਾ ਹੈ, ਕਦੇ ਨਹੀਂ ਰੱਜਦਾ; |
| ਜਿਉ ਪਾਵਕੁ, ਈਧਨਿ ਨਹੀ ਧ੍ਰਾਪੈ ॥ | ਜਿਉਂ, ਈਂਧਨ, ਨਹੀਂ | | ਜਿਵੇਂ ਅੱਗ ਬਾਲਣ ਨਾਲ (ਬਾਲਣ ਨੂੰ ਸਾੜ ਕੇ) ਕਦੇ ਤ੍ਰਿਪਤ ਨਹੀਂ ਹੁੰਦੀ। |
| ਸੰਤ ਕਾ ਦੋਖੀ, ਛੁਟੈ ਇਕੇਲਾ ॥ | | | ਸੰਤ ਦਾ ਦੋਖੀ (ਨਿੰਦਕ), ਇਸ ਤਰ੍ਹਾਂ ਇਕੱਲਾ ਰਹਿ ਜਾਂਦਾ ਹੈ; |
| ਜਿਉ ਬੂਆੜੁ ਤਿਲੁ, ਖੇਤ ਮਾਹਿ ਦੁਹੇਲਾ ॥ | ਜਿਉਂ, ਮਾਹਿਂ | | ਜਿਸ ਤਰ੍ਹਾਂ ਬੂਆੜ ਤਿਲ, ਖੇਤ ਵਿਖੇ ਬੁਰੇ ਹਾਲ ਰਹਿ ਜਾਂਦੇ ਹਨ। |
| ਸੰਤ ਕਾ ਦੋਖੀ, ਧਰਮ ਤੇ ਰਹਤ ॥ | | | ਸੰਤ ਦਾ ਦੋਖੀ (ਨਿੰਦਕ), ਧਰਮ ਤੋਂ ਹੀਣਾ ਹੁੰਦਾ ਹੈ। |
| ਸੰਤ ਕਾ ਦੋਖੀ, ਸਦ ਮਿਥਿਆ ਕਹਤ ॥ | | | ਸੰਤ ਦਾ ਦੋਖੀ (ਨਿੰਦਕ), ਸਦਾ ਝੂਠ ਬੋਲਦਾ ਹੈ। |
| ਕਿਰਤੁ ਨਿੰਦਕ ਕਾ, ਧੁਰਿ ਹੀ ਪਇਆ ॥ | | | ਨਿੰਦਕ ਦਾ (ਨਿੰਦਾ ਕਰਨਵਾਲਾ) ਕਿਰਤ, ਧੁਰੋਂ ਹੀ (ਪਰਮਾਤਮਾ ਦਾ) ਪਾਇਆ ਹੋਇਆ ਹੁੰਦਾ ਹੈ ਭਾਵ ਨਿੰਦਕ ਦੀ ਨਿੰਦਾ ਕਰਨ ਦੀ ਡਿਊਟੀ ਧੁਰੋਂ ਹੀ ਕਰਮਾਂ ਵਿਚ ਲਿਖੀ ਹੁੰਦੀ ਹੈ। |
| ਨਾਨਕ, ਜੋ ਤਿਸੁ ਭਾਵੈ, ਸੋਈ ਥਿਆ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜੋ ਉਸ ਨੂੰ (ਵਾਹਿਗੁਰੂ ਨੂੰ) ਭਾਉਂਦਾ ਹੈ, ਓਹੋ ਹੀ ਹੁੰਦਾ ਹੈ। |
| ਸੰਤ ਕਾ ਦੋਖੀ, ਬਿਗੜ ਰੂਪੁ ਹੋਇ ਜਾਇ ॥ | | | ਸੰਤ ਦਾ ਦੋਖੀ (ਨਿੰਦਕ), ਭੈੜੇ ਰੂਪ ਵਾਲਾ ਹੋ ਜਾਂਦਾ ਹੈ। |
| ਸੰਤ ਕੇ ਦੋਖੀ ਕਉ, ਦਰਗਹ ਮਿਲੈ ਸਜਾਇ ॥ | ਸਜ਼ਾਇ | | ਸੰਤ ਦੇ ਦੋਖੀ (ਨਿੰਦਕ) ਨੂੰ ਦਰਗਾਹ ਵਿਖੇ ਸਜ਼ਾ ਮਿਲਦੀ ਹੈ। |
| ਸੰਤ ਕਾ ਦੋਖੀ, ਸਦਾ ਸਹਕਾਈਐ ॥ | | | ਸੰਤ ਦਾ ਦੋਖੀ (ਨਿੰਦਕ) ਸਦਾ ਸਹਿਕਦਾ ਰਹਿੰਦਾ ਹੈ। |
| ਸੰਤ ਕਾ ਦੋਖੀ, ਨ ਮਰੈ, ਨ ਜੀਵਾਈਐ ॥ | | | ਸੰਤ ਦਾ ਦੋਖੀ (ਨਿੰਦਕ) ਨਾ ਮਰਦਾ ਹੈ ਨਾ ਜੀਂਵਦਾ ਹੈ (ਐਸੀ ਉਸਦੀ ਹਾਲਤ ਬਣ ਜਾਂਦੀ ਹੈ)। |
| ਸੰਤ ਕੇ ਦੋਖੀ ਕੀ, ਪੁਜੈ ਨ ਆਸਾ ॥ | | | ਸੰਤ ਦੇ ਦੋਖੀ (ਨਿੰਦਕ) ਦੀ ਆਸ ਪੂਰੀ ਨਹੀਂ ਹੁੰਦੀ। |
| ਸੰਤ ਕਾ ਦੋਖੀ, ਉਠਿ ਚਲੈ ਨਿਰਾਸਾ ॥ | ਨਿਰਾਸ਼ਾ | | ਸੰਤ ਦਾ ਦੋਖੀ (ਨਿੰਦਕ) ਨਿਰਾਸ਼ ਹੀ ਉਠ ਜਾਂਦਾ ਹੈ ਭਾਵ ਮਰ ਜਾਂਦਾ ਹੈ। |
| ਸੰਤ ਕੈ ਦੋਖਿ, ਨ ਤ੍ਰਿਸਟੈ ਕੋਇ ॥ | ਤ੍ਰਿਸ਼ਟੈ | | ਸੰਤ ਦੀ ਨਿੰਦਿਆ ਕਰਨ ਨਾਲ ਕਦੇ ਕੋਈ ਤ੍ਰਿਪਤ ਨਹੀਂ ਹੁੰਦਾ। |
| ਜੈਸਾ ਭਾਵੈ, ਤੈਸਾ ਕੋਈ ਹੋਇ ॥ | | ਜਿਵੇਂ ਕੋਈ ਸੋਚਦਾ ਹੈ, ਉਵੇਂ ਦਾ ਹੀ ਕੋਈ ਹੋ ਜਾਂਦਾ ਹੈ। ਜੇਕਰ ਕੋਈ ਨਿੰਦਾ ਕਰਨੀ ਪਸੰਦ ਕਰਦਾ ਹੈ, ਤਾਂ ਉਹ ਨਿੰਦਕ ਬਣ ਜਾਂਦਾ ਹੈ। | ਜਿਸ ਤਰ੍ਹਾਂ ਕੋਈ ਸੋਚਦਾ ਹੈ, ਉਸ ਤਰ੍ਹਾਂ ਦਾ ਹੀ ਉਹ ਹੋ ਜਾਂਦਾ ਹੈ। |
| ਪਇਆ ਕਿਰਤੁ, ਨ ਮੇਟੈ ਕੋਇ ॥ | | | ਧੁਰੋਂ, ਭਾਗਾਂ ਵਿਚ ਪਿਆ ਹੋਇਆ ਕਿਰਤ ਕਦੇ ਮਿੱਟਦਾ ਨਹੀਂ। |
| ਨਾਨਕ ਜਾਨੈ ਸਚਾ ਸੋਇ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸੱਚਾ ਵਾਹਿਗੁਰੂ ਸਭ ਕੁਝ ਜਾਣਦਾ ਹੈ। |
| ਸਭ ਘਟ ਤਿਸ ਕੇ, ਓਹੁ ਕਰਨੈਹਾਰੁ ॥ | | 'ਘਟ' ਦਾ ਅਖਰੀ ਅਰਥ ਹੈ ਘੜਾ ਪਰ ਗੁਰਬਾਣੀ ਵਿਚ ਸਰੀਰ ਨੂੰ ਬਹੁਤ ਵਾਰੀ 'ਘਟ' ਕਿਹਾ ਗਿਆ ਹੈ ਕਿਉਂਕਿ ਇਹ ਸਰੀਰ ਵੀ ਘੜੇ ਵਾਂਗ ਝੱਟ ਬਿਨਸ਼ ਜਾਂਦਾ ਹੈ। | ਸਾਰੇ ਸਰੀਰ ਉਸਦੇ ਹਨ ਅਤੇ ਉਹ ਹੀ ਸਰੀਰਾਂ ਦਾ ਕਰਣਹਾਰ ਭਾਵ ਕਰਤਾ ਹੈ॥ |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| **ਗੁਰਬਾਣੀ ਪਾਠ** | **ਉਚਾਰਨ ਸੇਧ** | **ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ** | **ਅਰਥ ਵਿਚਾਰ** |
| ਸਦਾ ਸਦਾ, ਤਿਸ ਕਉ ਨਮਸਕਾਰੁ ॥ | | 'ਨਮਸਕਾਰੁ' ਦਾ ਉਚਾਰਨ 'ਨਮਸ਼ਕਾਰੁ' ਕਰਨਾ ਦਰੁਸਤ ਨਹੀਂ ਹੈ। | ਸਦਾ ਸਦਾ ਉਸ ਨੂੰ ਨਮਸਕਾਰ ਹੈ। |
| ਪ੍ਰਭ ਕੀ ਉਸਤਤਿ ਕਰਹੁ, ਦਿਨੁ ਰਾਤਿ ॥ | | | ਪ੍ਰਭੂ ਦੀ ਉਸਤਤ, ਦਿਨ ਰਾਤ ਕਰੋ। |
| ਤਿਸਹਿ ਧਿਆਵਹੁ, ਸਾਸਿ ਗਿਰਾਸਿ ॥ | | 'ਤਿਸਹਿ' ਦਾ ਉਚਾਰਨ 'ਤਿਸਹਿਂ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ" ਜਾਂ 'ਤਿਸ ਨੂੰ'। | ਉਸ ਨੂੰ ਸਵਾਸ ਗਿਰਾਸ ਧਿਆਵੋ। |
| ਸਭੁ ਕਛੁ ਵਰਤੈ, ਤਿਸ ਕਾ ਕੀਆ ॥ | | | ਸਭ ਕੁਝ ਜੋ ਵਰਤਦਾ ਹੈ, ਉਸ ਦਾ ਕੀਤਾ ਵਰਤਦਾ ਹੈ। |
| ਜੈਸਾ ਕਰੇ, ਤੈਸਾ ਕੋ ਥੀਆ ॥ | | | ਜਿਸ ਤਰ੍ਹਾਂ ਦੇ ਕਰਮ ਕੋਈ ਕਰਦਾ ਹੈ, ਉਸ ਤਰ੍ਹਾਂ ਦਾ ਕੋਈ ਬਣ ਜਾਂਦਾ ਹੈ। |
| ਅਪਨਾ ਖੇਲੁ, ਆਪਿ ਕਰਨੈਹਾਰੁ ॥ | | | ਆਪਣਾ ਖੇਲ ਉਹ ਆਪ ਕਰਣਹਾਰ ਹੈ। |
| ਦੂਸਰ ਕਉਨੁ, ਕਹੈ ਬੀਚਾਰੁ ॥ | | | ਦੂਜਾ ਕੌਣ ਹੈ ਜੋ (ਇਸ ਖੇਲ ਬਾਰੇ) ਕੋਈ ਵਿਚਾਰ ਕਹਿ ਸਕਦਾ ਹੈ? ਭਾਵ ਨਹੀ ਕਹਿ ਸਕਦਾ। |
| ਜਿਸ ਨੋ ਕ੍ਰਿਪਾ ਕਰੈ, ਤਿਸੁ ਆਪਨ ਨਾਮੁ ਦੇਇ ॥ | | | ਜਿਸ ਨੂੰ ਉਹ ਕਿਰਪਾ ਕਰੇ, ਉਸ ਨੂੰ ਉਹ ਆਪਣਾ ਨਾਮ ਦਿੰਦਾ ਹੈ। |
| ਬਡਭਾਗੀ, ਨਾਨਕ, ਜਨ ਸੇਇ ॥੮॥੧੩॥ | | ਇਥੇ 'ਬਡਭਾਗੀ' ਦਾ ਉਚਾਰਨ 'ਬਡਭਾਗੀਂ' ਕਰਨਾ ਠੀਕ ਨਹੀਂ ਹੈ ਕਿਉਂਕਿ ਇਥੇ ਇਸ ਦਾ ਅਰਥ 'ਬਡੇ ਭਾਗਾਂ ਕਰਕੇ' ਨਹੀਂ ਹੈ ਬਲਕਿ ਬਡਭਾਗੇ ਪੁਰਖਾਂ ਦਾ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਜਨ ਵਡਭਾਗੀ ਹਨ (ਜਿਨਾਂ ਨੂੰ ਨਾਮ ਮਿਲ ਜਾਂਦਾ ਹੈ)। |
| ਸਲੋਕੁ ॥ | | | |
| ਤਜਹੁ ਸਿਆਨਪ, ਸੁਰਿ ਜਨਹੁ, ਸਿਮਰਹੁ ਹਰਿ ਹਰਿ ਰਾਇ ॥ | | ਸੁਰਿ ਜਨਹੁ = ਹੇ ਦੇਵਤਿਆਂ ਵਰਗੇ ਭਲੇ ਪੁਰਖੋ। | ਹੇ ਸੁਰਿ ਜਨੋ, ਸਿਆਨਪ ਛੱਡੋ ਅਤੇ ਰਾਜੇ ਵਾਹਿਗੁਰੂ ਦਾ ਨਾਮ ਜਪੋ। |
| ਏਕ ਆਸ ਹਰਿ, ਮਨਿ ਰਖਹੁ, ਨਾਨਕ, ਦੂਖੁ ਭਰਮੁ ਭਉ ਜਾਇ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਇਕ ਆਸ (ਪਰਮਤਾਮਾ ਦੀ) ਮਨ ਵਿਚ ਰਖੋ, ਤਾਂ ਤੁਹਾਡਾ ਦੁਖ, ਭਰਮ-ਭੁਲੇਖਾ, ਅਤੇ ਡਰ ਚਲਾ ਜਾਏਗਾ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਮਾਨੁਖ ਕੀ ਟੇਕ, ਬ੍ਰਿਥੀ ਸਭ ਜਾਨੁ ॥ | | | ਮਨੁੱਖ ਦੀ ਟੇਕ (ਆਸਰਾ) ਸਭ ਬਿਰਥੀ ਸਮਝ। |
| ਦੇਵਨ ਕਉ, ਏਕੈ ਭਗਵਾਨੁ ॥ | | 'ਦੇਵਨ ਕਉ' = ਦੇਣ ਲਈ ਭਾਵ ਦੇਣ ਜੋਗਾ। | ਇਕ ਭਗਵਾਨ ਹੀ ਹੈ ਦੇਵਨ-ਕਉ ਭਾਵ ਦੇਣਵਾਲਾ ਦਾਤਾ। |
| ਜਿਸ ਕੈ ਦੀਐ, ਰਹੈ ਅਘਾਇ ॥ | | | ਜਿਸ ਦੇ ਦਿਤੇ ਨਾਲ ਜੀਵ ਰੱਜਿਆ ਰਹਿੰਦਾ ਹੈ; |
| ਬਹੁਰਿ, ਨ ਤ੍ਰਿਸਨਾ ਲਾਗੈ ਆਇ ॥ | ਤ੍ਰਿਸ਼ਨਾ | | ਅਤੇ, ਫੇਰ, ਤ੍ਰਿਸ਼ਨਾ ਨਹੀਂ ਬਿਆਪਦੀ। |
| ਮਾਰੈ ਰਾਖੈ, ਏਕੋ ਆਪਿ ॥ | | | ਮਾਰਦਾ ਅਤੇ ਰੱਖਦਾ, ਇਕੋ ਪਰਮੇਸ਼ਰ ਆਪ ਹੈ। |
| ਮਾਨੁਖ ਕੈ, ਕਿਛੁ ਨਾਹੀ ਹਾਥਿ ॥ | ਨਾਹੀਂ | | ਮਨੁੱਖ ਦੇ ਹੱਥ ਵਿਚ ਕੁਝ ਨਹੀਂ ਹੈ। |
| ਤਿਸ ਕਾ ਹੁਕਮੁ ਬੂਝਿ, ਸੁਖੁ ਹੋਇ ॥ | | ਪਰਮੇਸ਼ਰ ਦੇ ਹੁਕਮ ਦੀ ਸੋਝੀ ਸਤਿਗੁਰੂ ਨੂੰ ਮਿਲ ਕੇ ਗੁਰਮਤਿ ਧਾਰਨ ਕਰਨ ਨਾਲ ਆਉਂਦੀ ਹੈ। | ੧. ਉਸ ਦਾ ਹੁਕਮ ਬੁਝ ਕੇ ਸੁਖ ਹੁੰਦਾ ਹੈ।<br>੨. ਅੰਤਰੀਵੀ ਅਰਥ ਇਸ ਪੰਕਤੀ ਦਾ ਇਹ ਹੈ ਕਿ ਗੁਰਮਤਿ ਧਾਰਨ ਕਰਨ ਨਾਲ ਸੁਖ ਹੁੰਦਾ ਹੈ। ਹੁਕਮ ਬੁਝਣਾ ਅਤੇ ਗੁਰਮਤਿ ਧਾਰਨ ਕਰਨਾ ਇਕੋ ਗੱਲ ਹੈ। |
| ਤਿਸ ਕਾ ਨਾਮੁ, ਰਖੁ ਕੰਠਿ ਪਰੋਇ ॥ | | | (ਹੁਕਮ ਬੁਝ ਕੇ), ਉਸ ਦਾ ਨਾਮ ਕੰਠ ਵਿਖੇ ਪਰੋ ਕੇ ਰੱਖ ਭਾਵ ਹਮੇਸ਼ਾ ਨਾਮ ਜਪ। |
| ਸਿਮਰਿ, ਸਿਮਰਿ, ਸਿਮਰਿ, ਪ੍ਰਭੁ ਸੋਇ ॥ | | | ਉਸ ਪ੍ਰਭੂ ਦਾ ਨਾਮ ਸਿਮਰ, ਸਿਮਰ, ਸਿਮਰ ਭਾਵ ਸਦਾ ਸਿਮਰ; |
| ਨਾਨਕ, ਬਿਘਨੁ ਨ ਲਾਗੈ ਕੋਇ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਕੋਈ ਬਿਘਨ ਨਹੀਂ ਲਗਦੀ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਉਸਤਤਿ, ਮਨ ਮਹਿ ਕਰਿ, ਨਿਰੰਕਾਰ ॥ | ਮਹਿਂ | ੧. ਇਸ ਪਉੜੀ ਵਿਚ ਹਜ਼ੂਰ, ਸੱਚਾ ਬਿਉਹਾਰ ਕਰਨ ਦੀ ਜਾਚ ਦੱਸਦੇ ਹਨ। '੨. 'ਕਰਿ' ਦਾ ਸੰਬੰਧ 'ਉਸਤਤਿ' ਨਾਲ ਹੈ, ਨਿਰੰਕਾਰ ਨਾਲ ਨਹੀਂ; ਸੋ ਬਿਸ਼ਰਾਮ 'ਕਰਿ' ਤੇ ਹੈ। ਪੰਕਤੀ ਦਾ ਅਨਵੈ = ਮਨ ਮਹਿ, ਨਿਰੰਕਾਰ ਉਸਤਤਿ ਕਰਿ। ੩. ਆਮ ਪਾਠੀ ਬਿਸ਼ਰਾਮ 'ਮਹਿ' ਤੇ ਲਾ ਕੇ 'ਕਰਿ ਨਿਰੰਕਾਰ' ਪਾਠ ਉਠਾਉਂਦੇ ਹੈ ਜੋ ਕਿ ਅਰਥਹੀਨ ਪਾਠ ਹੈ। | ਆਪਣੇ ਮਨ ਵਿਚ, ਨਿਰੰਕਾਰ ਦੀ ਉਸਤਤ ਕਰ। |
| ਕਰਿ, ਮਨ ਮੇਰੇ, ਸਤਿ ਬਿਉਹਾਰ ॥ | | 'ਕਰਿ' ਦਾ ਸੰਬੰਧ 'ਸਤਿ ਬਿਉਹਾਰ' ਨਾਲ ਹੈ, 'ਮਨ ਮੇਰੇ' ਨਾਲ ਨਹੀਂ। ਪੰਕਤੀ ਦਾ ਅਨਵੈ = ਮਨ ਮੇਰੇ, ਸਤਿ ਬਿਉਹਾਰ ਕਰਿ। ਸੋ ਬਿਸ਼ਰਾਮ 'ਕਰਿ' ਤੇ ਅਤੇ 'ਮੇਰੇ' ਤੇ ਹੈ। | ਮੇਰੇ ਮਨਾ, ਸੱਚਾ ਬਿਉਹਾਰ ਕਰ। |
| ਨਿਰਮਲ ਰਸਨਾ, ਅੰਮ੍ਰਿਤੁ ਪੀਉ ॥ | | | ਰਸਨਾ ਕਰਕੇ ਅੰਮ੍ਰਿਤ ਪੀਵੋ, ਇਸ ਤਰਾਂ ਰਸਨਾ ਨਿਰਮਲ ਹੋ ਜਾਂਦੀ ਹੈ। |
| ਸਦਾ ਸੁਹੇਲਾ ਕਰਿ ਲੇਹਿ ਜੀਉ ॥ | | | ਅਤੇ, ਆਪਣਾ ਜੀਉ (ਮਨ, ਆਪਾ) ਸਦਾ ਲਈ ਸੌਖਾ ਕਰ ਲੈ। |
| ਨੈਨਹੁ, ਪੇਖੁ ਠਾਕੁਰ ਕਾ ਰੰਗੁ ॥ | ਨੈਨਹੁੰ | ੧. 'ਨੋਟ ਕਰੋ 'ਠਾਕੁਰ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। ੨. ਨੈਨਹੁ = ਨੈਨਾਂ ਰਾਹੀਂ। | ਨੈਨਾਂ ਕਰਕੇ ਸਾਹਿਬ ਦਾ ਰੰਗ ਦੇਖ ਭਾਵ ਉਸ ਨੂੰ ਹੀ ਸਾਰੇ ਪਾਸੇ ਦੇਖ। |
| ਸਾਧਸੰਗਿ, ਬਿਨਸੈ ਸਭ ਸੰਗੁ ॥ | ਬਿਨਸ਼ੈ | 'ਸੰਗੁ' ਇਥੇ ਇਕ ਵਚਨ ਨਾਂਵ ਹੈ, ਸੋ ਅਰਥ ਇਸੇ ਅਨੁਸਾਰ ਕੀਤੇ ਗਏ ਹਨ। 'ਸਭ ਸੰਗੁ' ਦਾ ਭਾਵ ਸਾਰਾ ਮਨਮਤੀ ਸੰਗ। | ਸਾਧ ਸਤਿਗੁਰੂ ਦੇ ਨਾਲ, ਸਾਰਾ (ਮਨਮਤੀ) ਸੰਗ ਸਾਥ ਖਤਮ ਹੋ ਜਾਂਦਾ ਹੈ। |
| ਚਰਨ, ਚਲਉ ਮਾਰਗਿ ਗੋਬਿੰਦ ॥ | | | ਚਰਨਾਂ ਕਰਕੇ ਗੋਬਿੰਦ ਦੇ ਰਸਤੇ ਤੇ ਚਲ। |
| ਮਿਟਹਿ ਪਾਪ, ਜਪੀਐ ਹਰਿ ਬਿੰਦ ॥ | ਮਿਟਹਿਂ | | ਪਾਪ ਮਿਟ ਜਾਂਦੇ ਹਨ, ਜੇ ਇਕ ਬਿੰਦ (ਪਲ) ਵੀ ਹਰੀ ਨੂੰ ਜਪੀਏ। |
| ਕਰ ਹਰਿ ਕਰਮ, ਸ੍ਰਵਨਿ ਹਰਿ ਕਥਾ ॥ | | | ਹੱਥਾਂ ਨਾਲ ਹਰੀ ਦੇ ਕਰਮ ਕਰ, ਕੰਨਾਂ ਨਾਲ ਗੁਰਬਾਣੀ ਰੂਪੀ ਅਤੇ ਨਾਮ ਰੂਪੀ ਕਥਾ ਸੁਣ। |
| ਹਰਿ ਦਰਗਹ, ਨਾਨਕ, ਊਜਲ ਮਥਾ ॥੨॥ | ਮੱਥਾ | | ਗੁਰੂ ਸਾਹਿਬ ਫੁਰਮਾਉਂਦੇ ਹਨ, ਇਸ ਤਰ੍ਹਾਂ ਤੇਰਾ ਮੱਥਾ ਹਰੀ ਦੀ ਦਰਗਾਹ ਵਿਚ ਊਜਲ ਹੋਵੇਗਾ। |
| ਬਡਭਾਗੀ, ਤੇ ਜਨ ਜਗ ਮਾਹਿ ॥ | ਮਾਹਿਂ | ਇਥੇ 'ਬਡਭਾਗੀ' ਦਾ ਉਚਾਰਨ 'ਬਡਭਾਗੀਂ' ਕਰਨਾ ਠੀਕ ਨਹੀਂ ਹੈ ਕਿਉਂਕਿ ਇਥੇ ਇਸ ਦਾ ਅਰਥ 'ਬਡੇ ਭਾਗਾਂ ਕਰਕੇ' ਨਹੀਂ ਹੈ ਬਲਕਿ ਬਡਭਾਗੇ ਪੁਰਖਾਂ ਦਾ ਹੈ। | ਇਸ ਦੁਨੀਆ ਵਿਚ ਉਹ ਵੱਡੇ ਭਾਗਾਂ ਵਾਲੇ ਹਨ; |
| ਸਦਾ ਸਦਾ, ਹਰਿ ਕੇ ਗੁਨ ਗਾਹਿ ॥ | ਗਾਹਿਂ | | ਜੋ, ਸਦਾ ਸਦਾ, ਹਰੀ ਦੇ ਗੁਣ ਗਾਉਂਦੇ ਹਨ। |
| ਰਾਮ ਨਾਮ, ਜੋ ਕਰਹਿ ਬੀਚਾਰ ॥ | ਕਰਹਿਂ | ੧. ਰਾਮਨਾਮ ਦੇ ਵਿਚਾਰ ਤੋਂ ਭਾਵ ਗੁਰਬਾਣੀ ਦਾ ਪਾਠ ਸਮਝ ਕੇ ਕਰਨ ਤੋਂ ਹੈ। ਗੁਰਬਾਣੀ ਅਸਲ ਵਿਚ ਨਾਮ ਅਤੇ ਨਾਮੀ ਦੀ ਵਿਚਾਰ ਹੀ ਤਾਂ ਹੈ। ਅਭਿਆਸੀ ਜਨ, ਨਾਮ ਦੇ ਜਪਣ ਨੂੰ ਵੀ ਨਾਮ ਦਾ ਵਿਚਾਰ ਕਰਨਾ ਗਿਣਦੇ ਹਨ। ੨. 'ਬੀਚਾਰ' ਇਥੇ ਬਹੁਵਚਨ ਨਾਂਵ ਹੈ। | ਜੋ ਰਾਮਨਾਮ ਦੇ ਵਿਚਾਰ ਕਰਦੇ ਹਨ; |
| ਸੇ ਧਨਵੰਤ ਗਨੀ, ਸੰਸਾਰ ॥ | | | ਉਹ ਇਸ ਸੰਸਾਰ ਵਿਖੇ ਅਮੀਰ ਗਿਣੇ ਜਾਂਦੇ ਹਨ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਮਨਿ ਤਨਿ ਮੁਖਿ, ਬੋਲਹਿ ਹਰਿ ਮੁਖੀ ॥ | ਬੋਲਹਿਂ | ੧.'ਹਰਿ ਮੁਖੀ' ਦਾ ਭਾਵ ਹੈ ਮੁਖੀ ਹਰੀ ਭਾਵ ਪ੍ਰਧਾਨ ਹਰੀ। 'ਮੁਖੀ' ਦਾ ਭਾਵ ਇਥੇ ਮੂੰਹ ਨਹੀਂ ਕਿਉਂਕਿ, ਮੂੰਹ ਵਾਸਤੇ ਲਫ਼ਜ਼ 'ਮੁਖਿ' ਪਹਿਲਾਂ ਹੀ ਇਸ ਪੰਕਤੀ ਵਿਚ ਆ ਚੁੱਕਾ ਹੈ।<br>੨. ਮਨ ਕਰਕੇ ਅਤੇ ਮੁਖ ਕਰਕੇ ਨਾਮ ਜਪਨਾ ਤਾਂ ਸਮਝ ਆਉਂਦਾ ਹੈ; ਤਨ ਕਰਕੇ ਨਾਮ ਜਪਣ ਤੋਂ ਭਾਵ ਹੈ ਉਸ ਅਵਸਥਾ ਦਾ ਜਦੋਂ ਗੁਰਮੁਖ ਸਰੀਰ ਦੇ ਰੋਮ ਰੋਮ ਕਰਕੇ ਨਾਮ ਜਪਦਾ ਹੈ। ਨਾਮ ਦੀ ਅਗਾਧ ਕਮਾਈ ਤੋਂ ਬਾਅਦ ਇਹ ਅਵਸਥਾ ਬਣ ਆਉਂਦੀ ਹੈ। | ਜੋ ਮਨ ਤਨ ਅਤੇ ਮੁਖ ਕਰਕੇ ਪ੍ਰਧਾਨ ਹਰੀ ਨੂੰ ਬੋਲਦੇ ਹਨ ਭਾਵ ਗੁਰਮਤਿ ਨਾਮ ਜਪਦੇ ਹਨ; |
| ਸਦਾ ਸਦਾ ਜਾਨਹੁ ਤੇ ਸੁਖੀ ॥ | | | ਉਹਨਾਂ ਨੂੰ ਸਦਾ ਸਦਾ ਸੁਖੀ ਸਮਝੋ। |
| ਏਕੋ ਏਕੁ, ਏਕੁ ਪਛਾਨੈ ॥ | | | ਜੋ ਬਸ ਇਕ ਪਰਮਾਤਮਾ ਨੂੰ ਹੀ ਪਛਾਣਦਾ ਹੈ; |
| ਇਤ ਉਤ ਕੀ, ਓਹੁ ਸੋਝੀ ਜਾਨੈ ॥ | | | ਉਹ ਇਥੋਂ ਦੀ ਅਤੇ ਉਥੋਂ (ਅਗਲੀ ਦੁਨੀਆ) ਦੀ ਸਾਰੀ ਸੋਝੀ ਰੱਖਦਾ ਹੈ। |
| ਨਾਮ ਸੰਗਿ, ਜਿਸ ਕਾ ਮਨੁ ਮਾਨਿਆ ॥ | | ਨਾਮ ਦੇ ਨਾਲ ਮਨ ਮੰਨਣ ਦਾ ਭਾਵ ਹੈ ਕਿ ਨਾਮ ਸਦਾ ਜਪਦੇ ਰਹਿਣਾ। | ਜਿਸ ਦਾ ਮਨ, ਨਾਮ ਨਾਲ ਮੰਨ ਗਿਆ ਹੈ ਭਾਵ ਜੋ ਸਦਾ ਨਾਮ ਜਪਦਾ ਰਹਿੰਦਾ ਹੈ; |
| ਨਾਨਕ, ਤਿਨਹਿ ਨਿਰੰਜਨੁ ਜਾਨਿਆ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਨੇ ਹੀ, ਮਾਇਆ ਤੋਂ ਰਹਿਤ (ਨਿਰੰਜਨ) ਪਰਮਾਤਮਾ ਨੂੰ ਜਾਣਿਆ ਹੈ। |
| ਗੁਰਪ੍ਰਸਾਦਿ, ਆਪਨ ਆਪੁ ਸੁਝੈ ॥ | | 'ਆਪੁ' ਇਥੇ ਪੜਨਾਂਵ ਨਹੀਂ ਬਲਕਿ ਨਾਂਵ ਹੈ ਅਤੇ ਇਸ ਦਾ ਭਾਵ ਹੈ ਮਨੁਖ ਦਾ ਆਪਾ। | ਗੁਰੂ ਦੀ ਕਿਰਪਾ ਨਾਲ, ਆਪਣਾ ਆਪਾ ਸੁਝਦਾ ਹੈ; |
| ਤਿਸ ਕੀ ਜਾਨਹੁ, ਤ੍ਰਿਸਨਾ ਬੁਝੈ ॥ | ਤ੍ਰਿਸ਼ਨਾ | ਇਥੇ 'ਬੁਝੈ' ਦਾ ਉਚਾਰਨ 'ਬੁੱਝੈ' ਨਹੀਂ ਕਰਨਾ। 'ਬੁਝੈ' ਦਾ ਭਾਵ ਹੈ ਖਤਮ ਹੋਣਾ ਜਦਕਿ 'ਬੁੱਝੈ' ਦਾ ਭਾਵ ਹੈ ਬੁੱਝਣਾ ਭਾਵ ਸਮਝ ਲੈਣਾ। | ਉਸ ਦੀ ਸਮਝੋ ਤ੍ਰਿਸਨਾ ਬੁਝੀ ਹੈ। |
| ਸਾਧਸੰਗਿ, ਹਰਿ ਹਰਿ ਜਸੁ ਕਹਤ ॥ | | ਇਸ ਪੰਕਤੀ ਵਿਚ 'ਹਰਿ ਹਰਿ' ਦਾ ਦੋ ਵਾਰ ਇਕੱਠੇ ਆਉਣ ਤੋਂ ਭਾਵ ਨਾਮ ਜਪਣ ਦਾ ਹੈ। | ਜੋ ਸਾਧ ਸਤਿਗੁਰੂ ਦੇ ਸੰਗਿ ਭਾਵ ਗੁਰਮਤਿ ਧਾਰਨ ਕਰਕੇ ਨਾਮ ਜਪਣ ਰੂਪੀ ਜੱਸ ਕਹਿੰਦਾ ਹੈ; |
| ਸਰਬ ਰੋਗ ਤੇ, ਓਹੁ ਹਰਿਜਨੁ ਰਹਤ ॥ | | | ਉਹ ਹਰਿਜਨ, ਸਾਰਿਆਂ ਰੋਗਾਂ ਤੋਂ ਰਹਿਤ ਹੋ ਜਾਂਦਾ ਹੈ। |
| ਅਨਦਿਨੁ, ਕੀਰਤਨੁ ਕੇਵਲ ਬਖ੍ਯਾਨੁ ॥ | ਬਖ੍ਯਾਨੁ = ਬਖਿਆਨੁ | | ਜੋ ਰਾਤ ਦਿਨ ਕੇਵਲ ਕੀਰਤਨ ਰੂਪੀ ਪਰਮਾਤਮਾ ਦਾ ਬਖਿਆਨ ਕਰਦਾ ਹੈ; |
| ਗ੍ਰਿਹਸਤ ਮਹਿ, ਸੋਈ ਨਿਰਬਾਨੁ ॥ | ਮਹਿਂ | 'ਨਿਰਬਾਨ' = ਮਾਇਆ ਤੋਂ ਨਿਰਲੇਪ। ਗੁਰਮਤਿ ਜੁਗਤਿ ਅਨੁਸਾਰ, ਗ੍ਰਿਹਸਥੀ ਜੀਵਨ ਛੱਡ ਕੇ ਕੋਈ ਨਿਰਬਾਨ ਨਹੀਂ ਹੁੰਦਾ ਬਲਕਿ ਗ੍ਰਿਹਸਥੀ ਵਿਚ ਰਹਿੰਦਿਆਂ ਅਨਦਿਨ ਕੀਰਤਨ ਕਰਨ ਨਾਲ ਨਿਰਬਾਨ ਬਣੀਦਾ ਹੈ। | ਗ੍ਰਿਹਸਥ ਵਿਚ ਉਹੀ ਜਨ ਨਿਰਬਾਨ ਹੁੰਦਾ ਹੈ। |
| ਏਕ ਊਪਰਿ, ਜਿਸੁ ਜਨ ਕੀ ਆਸਾ ॥ | | | ਇਕ ਪਰਮਾਤਮਾ ਉਪਰ ਜਿਸ ਜਨ ਦੀ ਆਸ ਹੋਵੇ; |
| ਤਿਸ ਕੀ, ਕਟੀਐ ਜਮ ਕੀ ਫਾਸਾ ॥ | ਫਾਂਸਾ | | ਉਸ ਦੀ ਜਮ ਦੀ ਫਾਂਸੀ ਕੱਟੀ ਜਾਂਦੀ ਹੈ। |
| ਪਾਰਬ੍ਰਹਮ ਕੀ, ਜਿਸੁ ਮਨਿ ਭੂਖ ॥ | | | ਜਿਸ ਦੇ ਮਨ ਵਿਚ ਪਾਰਬ੍ਰਹਮ ਦੀ ਭੁੱਖ ਹੋਵੇ; |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਨਾਨਕ, ਤਿਸਹਿ ਨ ਲਾਗਹਿ ਦੂਖ ॥੪॥ | ਲਾਗਹਿਂ | ੧. 'ਤਿਸਹਿ' ਦਾ ਉਚਾਰਨ 'ਤਿਸਹਿਂ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ" ਜਾਂ 'ਤਿਸ ਨੂੰ'।<br>੨. ਦੂਖ ਦਾ 'ਖ' ਮੁਕਤਾ ਹੈ ਅਤੇ 'ਲਾਗਹਿ' ਕਿਰਿਆ ਹੋਣ ਕਰਕੇ ਇਸ ਸਿਧ ਹੈ ਕਿ 'ਦੂਖ' ਇਥੇ ਬਹੁਵਚਨ ਨਾਂਵ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਨੂੰ ਦੁਖ ਨਹੀਂ ਲਗਦੇ। |
| ਜਿਸ ਕਉ, ਹਰਿ ਪ੍ਰਭੁ ਮਨਿ ਚਿਤਿ ਆਵੈ ॥ | | 'ਚਿਤਿ' ਇਥੇ ਕਿਰਿਆ ਰੂਪੀ ਸ਼ਬਦ ਹੈ ਨਾ ਕਿ 'ਮਨਿ' ਵਾਂਗ, ਇਕਵਚਨ ਅਧਿਕਰਣ ਨਾਂਵ। | ਜਿਸ ਨੂੰ ਹਰੀ ਪ੍ਰਭੂ ਮਨ ਵਿਚ ਚੇਤੇ ਆਉਂਦਾ ਹੈ; |
| ਸੋ ਸੰਤੁ ਸੁਹੇਲਾ, ਨਹੀ ਡੁਲਾਵੈ ॥ | ਨਹੀਂ | | ਉਹ ਸੰਤ ਸੁਖੀ ਹੁੰਦਾ ਹੈ ਅਤੇ ਡੋਲਦਾ ਨਹੀਂ। |
| ਜਿਸੁ, ਪ੍ਰਭੁ ਅਪੁਨਾ, ਕਿਰਪਾ ਕਰੈ ॥ | | 'ਅਪੁਨਾ' ਦਾ ਉਚਾਰਨ 'ਅਪਨਾ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਜਿਸ ਨੂੰ ਅਪਣਾ ਸਾਹਿਬ ਕਿਰਪਾ ਕਰ ਦੇਵੇ; |
| ਸੋ ਸੇਵਕੁ, ਕਹੁ, ਕਿਸ ਤੇ ਡਰੈ ॥ | | | ਉਹ ਸੇਵਕ, ਦੱਸੋ ਕਿਸ ਤੋਂ ਡਰਦਾ ਹੈ? ਭਾਵ ਨਹੀਂ ਡਰਦਾ। |
| ਜੈਸਾ ਸਾ, ਤੈਸਾ ਦ੍ਰਿਸਟਾਇਆ ॥ | ਦ੍ਰਿਸ਼ਟਾਇਆ | | ਜੈਸਾ ਸੀ, ਉਹੋ ਜਿਹਾ ਹੀ ਸੇਵਕ ਨੂੰ ਪ੍ਰਭੂ ਦਿਖਾਈ ਦਿੰਦਾ ਹੈ। |
| ਅਪੁਨੇ ਕਾਰਜ ਮਹਿ, ਆਪਿ ਸਮਾਇਆ ॥ | ਮਹਿਂ | 'ਅਪੁਨੇ' ਦਾ ਉਚਾਰਨ 'ਅਪਨੇ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਉਹ ਪਰਮਾਤਮਾ ਅਪਣੇ ਕਾਰਜ ਭਾਵ ਅਪਣੀ ਕੀਤੀ ਦੁਨੀਆ ਵਿਚ ਸਮਾਇਆ ਹੋਇਆ ਹੈ। |
| ਸੋਧਤ ਸੋਧਤ ਸੋਧਤ ਸੀਝਿਆ ॥ | | | ਮਨ ਨੂੰ ਗੁਰਮਤਿ ਰਾਹੀਂ ਸੋਧ ਸੋਧ ਕੇ, ਇਹ ਜਗਿਆਸੂ ਮੁਕਤ ਹੁੰਦਾ ਹੈ; |
| ਗੁਰਪ੍ਰਸਾਦਿ, ਤਤੁ ਸਭੁ ਬੂਝਿਆ ॥ | | | ਗੁਰੂ ਦੀ ਕਿਰਪਾ ਨਾਲ, ਸਭ ਤੱਤ ਬੁਝ ਲੈਂਦਾ ਹੈ। |
| ਜਬ ਦੇਖਉ, ਤਬ ਸਭੁ ਕਿਛੁ ਮੂਲੁ ॥ | ਦੇਖਉਂ | | ਜਦੋਂ ਮੈਂ ਦੇਖਦਾ ਹਾਂ ਤਾਂ ਸਭ ਕੁਝ ਬਸ ਮੂਲ ਪਰਮਾਤਮਾ ਦੀ ਨਜ਼ਰ ਆਉਂਦਾ ਹੈ; |
| ਨਾਨਕ, ਸੋ ਸੂਖਮੁ, ਸੋਈ ਅਸਥੂਲੁ ॥੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਪਰਮਾਤਮਾ ਹੀ ਸੂਖਮ (ਨਿਰਗੁਣ) ਅਤੇ ਉਹ ਆਪ ਹੀ ਅਸਥੂਲ (ਸਰਗੁਣ) ਸਰੂਪ ਹੈ |
| ਨਹ ਕਿਛੁ ਜਨਮੈ, ਨਹ ਕਿਛੁ ਮਰੈ ॥ | | ਜੀਵ ਅਸਲ ਰੂਪ ਵਿਚ ਆਤਮਾ ਹੈ ਅਤੇ ਆਤਮਾ ਨਾ ਮਰਦੀ ਹੈ ਅਤੇ ਨਾ ਜੰਮਦੀ ਹੈ। ਇਸ ਸੰਸਾਰ ਵਿਚ ਜੋ ਜੀਵ ਜੰਮਦੇ ਮਰਦੇ ਪਰਤੀਤ ਹੁੰਦੇ ਹਨ, ਅਸਲ ਵਿਚ ਉਹ ਕੇਵਲ ਇਸ ਸੰਸਾਰ ਵਿਚ ਆਉਂਦੇ ਜਾਂਦੇ ਹਨ। ਜੰਮਣ ਦਾ ਮਤਲਬ ਹੈ ਜੀਵ-ਆਤਮਾ ਵਲੋਂ ਸਰੀਰ ਧਾਰਨ ਕਰਨਾ ਅਤੇ ਮਰਣ ਦਾ ਮਤਲਬ ਹੈ ਜੀਵ-ਆਤਮਾ ਵਲੋਂ ਸਰੀਰ ਛੱਡ ਜਾਣਾ। ਕੇਵਲ ਸਰੀਰ ਹੀ ਬਿਨਸ਼ਦਾ ਹੈ; ਜੀਵ ਆਤਮਾ ਜੰਮਦੀ ਜਾਂ ਮਰਦੀ ਨਹੀਂ। | ਨਾ ਕੁਝ ਜੰਮਦਾ ਹੈ ਅਤੇ ਨਾ ਕੁਝ ਮਰਦਾ ਹੈ। |
| ਆਪਨ ਚਲਿਤੁ, ਆਪ ਹੀ ਕਰੈ ॥ | ਚਲਿੱਤੁ | | ਅਪਣੇ ਕਉਤਕ ਉਹ ਪਰਮਾਤਮਾ ਆਪ ਹੀ ਕਰਦਾ ਹੈ। |
| ਆਵਨੁ ਜਾਵਨੁ, ਦ੍ਰਿਸਟਿ ਅਨਦ੍ਰਿਸਟਿ ॥ | ਦ੍ਰਿਸ਼ਟਿ, ਅਨਦ੍ਰਿਸ਼ਟਿ | | ਆਉਣਾ ਜਾਣਾ ਭਾਵ ਆਵਾਗਉਨ ਅਤੇ ਦਿਸਦੀ ਅਤੇ ਗੁਪਤ ਸ੍ਰਿਸ਼ਟੀ; |
| ਆਗਿਆਕਾਰੀ, ਧਾਰੀ ਸਭ ਸ੍ਰਿਸਟਿ ॥ | ਸ੍ਰਿਸ਼ਟਿ | | ਸਾਰੀ ਸ੍ਰਿਸ਼ਟੀ ਜੋ ਉਸ ਨੇ ਪੈਦਾ ਕੀਤੀ ਹੈ, ਉਸ ਦੀ ਆਗਿਆਕਾਰੀ ਹੈ। |
| ਆਪੇ ਆਪਿ, ਸਗਲ ਮਹਿ ਆਪਿ ॥ | ਮਹਿਂ | | ਉਹ ਖ਼ੁਦ ਆਪੇ ਆਪ ਹੈ ਭਾਵ ਕਿਸੇ ਦਾ ਪੈਦਾ ਕੀਤਾ ਹੋਇਆ ਨਹੀਂ ਹੈ ਅਤੇ ਉਹ ਸਾਰਿਆਂ ਵਿਚ ਆਪ ਮੌਜੂਦ ਹੈ। |
| ਅਨਿਕ ਜੁਗਤਿ ਰਚਿ, ਥਾਪਿ ਉਥਾਪਿ ॥ | | | ਅਨੇਕਾਂ ਜੁਗਤੀਆਂ ਨਾਲ ਦੁਨੀਆ ਬਣਾ ਕੇ ਤੇ ਥਾਪ (ਇਸਥਿਤ) ਕੇ ਫੇਰ ਖਤਮ ਕਰ ਦਿੰਦਾ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਅਬਿਨਾਸੀ, ਨਾਹੀ ਕਿਛੁ ਖੰਡ ॥ | ਅਬਿਨਾਸ਼ੀ, ਨਾਹੀਂ | ਅਬਿਨਾਸੀ = ਬਿਨਾਸ਼ ਤੋਂ ਰਹਿਤ। | ਉਹ ਅਬਿਨਾਸ਼ੀ ਹੈ, ਅਤੇ ਕਦੇ ਉਸ ਦੇ ਟੁਕੜੇ ਨਹੀਂ ਹੁੰਦੇ ਭਾਵ ਉਹ ਕਦੇ ਤਬਾਹ ਨਹੀਂ ਹੁੰਦਾ। |
| ਧਾਰਣ ਧਾਰਿ ਰਹਿਓ ਬ੍ਰਹਮੰਡ ॥ | | | ਬ੍ਰਹਮੰਡ ਦੀ ਧਾਰਣਾ (ਵਜ਼ਨ) ਉਸ ਨੇ ਧਾਰੀ ਹੋਈ ਹੈ। |
| ਅਲਖ, ਅਭੇਵ, ਪੁਰਖ ਪਰਤਾਪ ॥ | ਅਲੱਖ | | ਓਸ ਪੁਰਖ (ਪਰਮਾਤਮਾ) ਦੇ ਪਰਤਾਪ ਅਲੱਖ ਹਨ (ਲਖੇ ਨਹੀਂ ਜਾ ਸਕਦੇ) ਅਤੇ ਅਭੇਵ ਹਨ (ਜਾਣੇ ਨਹੀਂ ਜਾ ਸਕਦੇ) |
| ਆਪਿ ਜਪਾਏ, ਤ, ਨਾਨਕ, ਜਾਪ ॥੬॥ | ਤਾਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਜੇਕਰ ਉਹ ਆਪ ਜਪਾਏ ਤਾਂ ਉਸ ਦੇ ਨਾਮ ਦਾ ਜਾਪ ਕੋਈ ਜਪ ਸਕਦਾ ਹੈ। |
| ਜਿਨ ਪ੍ਰਭੁ ਜਾਤਾ, ਸੁ ਸੋਭਾਵੰਤ ॥ | ਸ਼ੋਭਾਵੰਤ | ਇਸ ਪਉੜੀ ਵਿਚ ਹਜ਼ੂਰ ਆਪਣੇ ਸੇਵਕਾਂ ਦੇ ਗੁਣਾਂ ਅਤੇ ਬਰਕਤਾਂ ਦਾ ਬਿਆਨ ਕਰਦੇ ਹਨ। | ਜਿਹਨਾਂ ਨੇ ਪ੍ਰਭੂ ਨੂੰ ਜਾਣਿਆ ਹੈ, ਉਹ ਸ਼ੋਭਾ ਵਾਲੇ ਹੁੰਦੇ ਹਨ। |
| ਸਗਲ ਸੰਸਾਰੁ, ਉਧਰੈ ਤਿਨ ਮੰਤ ॥ | | 'ਮੰਤ' ਦਾ ਭਾਵ ਇਥੇ ਸਿਖਿਆ ਹੈ, ਨਾਮ ਮੰਤ੍ਰ ਨਹੀਂ। | ਐਸੇ ਪੁਰਖਾਂ ਦੀ ਸਿਖਿਆ ਨਾਲ ਸਾਰਾ ਜਗਤ ਤਰਦਾ ਹੈ। |
| ਪ੍ਰਭ ਕੇ ਸੇਵਕ, ਸਗਲ ਉਧਾਰਨ ॥ | | | ਪ੍ਰਭੂ ਦੇ ਸੇਵਕ ਸਾਰਿਆਂ ਨੂੰ ਉਧਾਰਨਵਾਲੇ ਹੁੰਦੇ ਹਨ। |
| ਪ੍ਰਭ ਕੇ ਸੇਵਕ, ਦੂਖ ਬਿਸਾਰਨ ॥ | | ਬਿਸਾਰਨ ਦਾ ਭਾਵ ਹੈ ਚੀਰਣਾ ਜਾਂ ਨਾਸ਼ ਕਰਨਾ। | ਪ੍ਰਭੂ ਦੇ ਸੇਵਕ, ਦੁਖ ਨਾਸ਼ ਕਰਨਵਾਲੇ ਹੁੰਦੇ ਹਨ। |
| ਆਪੇ ਮੇਲਿ ਲਏ, ਕਿਰਪਾਲ ॥ | | | ਕਿਰਪਾਲ ਵਾਹਿਗੁਰੂ ਨੇ ਆਪਣੇ ਸੇਵਕ ਆਪੇ ਹੀ ਮੇਲ ਲਏ ਹੁੰਦੇ ਹਨ। |
| ਗੁਰ ਕਾ ਸਬਦੁ ਜਪਿ, ਭਏ ਨਿਹਾਲ ॥ | ਸ਼ਬਦੁ | | ਗੁਰੂ ਦਾ ਸ਼ਬਦ ਜਪ ਕੇ, ਉਹ ਨਿਹਾਲ ਹੋਏ ਹੁੰਦੇ ਹਨ। |
| ਉਨ ਕੀ ਸੇਵਾ, ਸੋਈ ਲਾਗੈ ॥ | | | ਉਹਨਾਂ ਦੀ ਸੇਵਾ ਵਿਖੇ ਸੋਈ ਲਗਦਾ ਹੈ; |
| ਜਿਸ ਨੋ, ਕ੍ਰਿਪਾ ਕਰਹਿ, ਬਡਭਾਗੈ ॥ | ਕਰਹਿਂ | | ਜਿਸ ਨੂੰ, ਵੱਡੇ ਭਾਗਾਂ ਕਰਕੇ, ਉਹ ਆਪ ਕਿਰਪਾ ਕਰਕੇ, ਸੇਵਾ ਵਿਚ ਲਾ ਲੈਣ। |
| ਨਾਮੁ ਜਪਤ, ਪਾਵਹਿ ਬਿਸ੍ਰਾਮੁ ॥ | ਪਾਵਹਿਂ, ਬਿਸ਼੍ਰਾਮੁ | | ਨਾਮ ਜਪ ਕੇ ਗੁਰਸਿਖ ਬਿਸ਼ਰਾਮ (ਆਵਾਗੁਉਣ ਤੋਂ ਅਤੇ ਭਟਕਣ ਤੋਂ) ਪਾਉਂਦੇ ਹਨ। |
| ਨਾਨਕ, ਤਿਨ ਪੁਰਖ ਕਉ, ਉਤਮ ਕਰਿ ਮਾਨੁ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਅਜਿਹੇ ਪੁਰਖਾਂ (ਨਾਮ ਜਪਣ ਵਾਲਿਆਂ) ਨੂੰ ਉਤਮ ਕਰਕੇ ਸਮਝੋ। |
| ਜੋ ਕਿਛੁ ਕਰੈ, ਸੁ ਪ੍ਰਭ ਕੈ ਰੰਗਿ ॥ | | ਇਸ ਪਉੜੀ ਵਿਚ ਹਜ਼ੂਰ ਆਪਣੇ ਸੇਵਕਾਂ ਦੇ ਗੁਣਾਂ ਅਤੇ ਬਰਕਤਾਂ ਦਾ ਬਿਆਨ ਕਰਦੇ ਹਨ। | ਪ੍ਰਭੂ ਦਾ ਸੇਵਕ ਜੋ ਵੀ ਕਰਦਾ ਹੈ, ਸੋ ਪ੍ਰਭੂ ਦੇ ਰੰਗ ਵਿਚ ਕਰਦਾ ਹੈ ਭਾਵ ਸਭ ਕੰਮ ਕਰਦਾ ਹੋਇਆ ਉਹ ਨਾਮ ਵਿਚ ਮਖ਼ਮੂਰ ਰਹਿੰਦਾ ਹੈ। |
| ਸਦਾ ਸਦਾ, ਬਸੈ ਹਰਿ ਸੰਗਿ ॥ | | | ਉਹ ਸਦਾ ਹਰੀ ਦੇ ਨਾਲ ਰਹਿੰਦਾ ਹੈ (ਧਿਆਨ ਨਾਲ ਨਾਮ ਜਪਕੇ, ਪਰਮਾਤਮਾ ਦੀ ਹਜ਼ੂਰੀ ਵਿਚ ਰਹਿ ਸਕੀਦਾ ਹੈ। |
| ਸਹਜ ਸੁਭਾਇ ਹੋਵੈ, ਸੋ ਹੋਇ ॥ | | | ਜੋ ਵੀ ਪਰਮਾਤਮਾ ਦੇ ਭਾਣੇ ਵਿਚ ਸਹਜ ਸੁਭਾਇ ਹੁੰਦਾ ਹੈ, ਉਸ ਨੂੰ ਮੰਨਦੇ ਹਨ। |
| ਕਰਣੈਹਾਰੁ, ਪਛਾਣੈ ਸੋਇ ॥ | | ਕਰਣੈਹਾਰੁ = ਕਰਤਾ। | ਕੇਵਲ ਪਰਮਾਤਮਾ ਨੂੰ ਕਰਤਾ ਕਰਕੇ ਮੰਨਦੇ ਹਨ। |
| ਪ੍ਰਭ ਕਾ ਕੀਆ, ਜਨ ਮੀਠ ਲਗਾਨਾ ॥ | | | ਪ੍ਰਭੂ ਦਾ ਕੀਤਾ, ਜਨਾਂ ਨੂੰ ਮਿੱਠਾ ਲਗਦਾ ਹੈ। |
| ਜੈਸਾ ਸਾ, ਤੈਸਾ ਦ੍ਰਿਸਟਾਨਾ ॥ | ਦ੍ਰਿਸ਼ਟਾਨਾ | | ਉਹਨਾਂ ਨੇ, ਜੈਸਾ ਪ੍ਰਭੂ ਮੂਲ ਰੂਪ ਵਿਚ ਹੈ, ਉਸ ਤਰ੍ਹਾਂ ਦਾ ਹੀ ਦੇਖਿਆ ਹੁੰਦਾ ਹੈ। |
| ਜਿਸ ਤੇ ਉਪਜੇ, ਤਿਸੁ ਮਾਹਿ ਸਮਾਏ ॥ | ਮਾਹਿਂ | | ਜਿਸ ਪ੍ਰਭੂ ਤੋਂ ਉਹ ਉਪਜੇ ਹੋਏ ਹੁੰਦੇ ਹਨ, ਉਸੇ ਵਿਚ ਸਮਾ ਜਾਂਦੇ ਹਨ। |
| ਓਇ ਸੁਖ ਨਿਧਾਨ, ਉਨਹੂ ਬਨਿ ਆਏ ॥ | | | ਉਹ ਸੁਖਾਂ ਦੇ ਖ਼ਜ਼ਾਨੇ ਹੁੰਦੇ ਹਨ ਅਤੇ ਇਹ ਮਰਤਬੇ ਉਹਨਾਂ ਨੂੰ ਬਣ ਆਉਂਦੇ ਹਨ ਭਾਵ ਉਹਨਾਂ ਨੂੰ ਫੱਬਦੇ ਹਨ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਆਪਸ ਕਉ, ਆਪਿ ਦੀਨੋ ਮਾਨੁ ॥ | | ਇਸ ਪੰਕਤੀ ਤੋਂ ਸਿਧ ਹੈ ਕਿ ਭਗਤਾਂ ਦਾ ਅਤੇ ਵਾਹਿਗੁਰੂ ਦਾ ਮਾਨ ਇਕ ਹੀ ਹੈ ਭਾਵ ਭਗਤਾਂ ਦਾ ਮਾਨ ਅਤੇ ਅਪਮਾਨ, ਵਾਹਿਗੁਰੂ ਦਾ ਮਾਨ ਅਪਮਾਨ ਹੁੰਦਾ ਹੈ। | ਉਹ ਪਰਮਾਤਮਾ ਆਪਣੇ ਆਪ ਨੂੰ ਆਪ ਮਾਣ ਦਿੰਦਾ ਹੈ (ਭਗਤਾਂ ਨੂੰ ਮਾਣ ਦੇ ਕੇ)। |
| ਨਾਨਕ, ਪ੍ਰਭ ਜਨੁ ਏਕੋ ਜਾਨੁ ॥੮॥੧੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਪਭੂ ਨੂੰ ਅਤੇ ਪ੍ਰਭੂ ਦੇ ਜਨ ਨੂੰ ਇਕ ਸਮਝ। |
| ਸਲੋਕੁ ॥ | | | |
| ਸਰਬ ਕਲਾ ਭਰਪੂਰ ਪ੍ਰਭ, ਬਿਰਥਾ ਜਾਨਨਹਾਰ ॥ | ਕਲਾਂ | 'ਬਿਰਥਾ' ਦੇ ੨ ਅਰਥ ਹਨ - ਵਿਅਰਥ ਅਤੇ ਪੀੜਾ। ਇਥੇ ਇਸ ਸ਼ਬਦ ਦਾ ਭਾਵ 'ਪੀੜਾ' ਹੈ। | ਪ੍ਰਭੂ ਸਰਬ ਕਲਾਂ (ਸ਼ਕਤੀਆਂ) ਨਾਲ ਭਰਪੂਰ ਹੈ ਅਤੇ (ਜੀਵਾਂ ਦੀ) ਬਿਰਥਾ (ਪੀੜਾ) ਜਾਨਣਵਾਲਾ ਹੈ। |
| ਜਾ ਕੈ ਸਿਮਰਨਿ ਉਧਰੀਐ, ਨਾਨਕ, ਤਿਸੁ ਬਲਿਹਾਰ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜਿਸ ਦੇ ਸਿਮਰਨ ਦੁਆਰਾ ਉਧਰੀਦਾ ਹੈ, ਉਸ ਤੇ ਬਲਿਹਾਰ ਜਾਣਾ ਚਾਹੀਦਾ ਹੈ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਟੂਟੀ ਗਾਢਨਹਾਰ, ਗੋੁਪਾਲ ॥ | ਗਾਂਢਨਹਾਰ | 'ਟੂਟੀ' ਤੋਂ ਭਾਵ ਹੈ ਪਰਮਾਤਮਾ ਨਾਲ ਜੋ ਜੀਵ ਦਾ ਸੰਬੰਧ ਟੁਟਿਆ ਹੋਇਆ ਹੈ। ਇਸ ਟੁੱਟੇ ਸੰਬੰਧ ਨੂੰ ਉਹ ਆਪ ਹੀ ਜੋੜਣਵਾਲਾ ਹੈ। ਜਿਸ ਨੂੰ ਉਸ ਨੇ ਜੋੜਣਾ ਹੁਦਾ ਹੈ, ਉਸ ਨੂੰ ਸਤਿਗੁਰੂ ਭੇਟ ਕਰਾ ਦਿੰਦਾ ਹੈ। ਸਿੱਧਾ ਕਦੀ ਕਿਸੇ ਨੂੰ ਨਹੀਂ ਮਿਲਦਾ। | ਟੁੱਟੀ ਨੂੰ ਗੰਢਣਹਾਰ ਗੋਪਾਲ ਪ੍ਰਭੂ ਹੈ। |
| ਸਰਬ ਜੀਆ, ਆਪੇ ਪ੍ਰਤਿਪਾਲ ॥ | ਜੀਆਂ | | ਸਾਰਿਆਂ ਜੀਆਂ ਦੀ ਆਪੇ ਪ੍ਰਤਿਪਾਲਣਾ ਕਰਨਵਾਲਾ ਹੈ। |
| ਸਗਲ ਕੀ ਚਿੰਤਾ, ਜਿਸੁ ਮਨ ਮਾਹਿ ॥ | ਮਾਹਿਂ | | ਸਾਰਿਆਂ ਦੀ ਚਿੰਤਾ ਜਿਸ ਪ੍ਰਭੂ ਦੇ ਮਨ ਵਿਚ ਹੈ; |
| ਤਿਸ ਤੇ, ਬਿਰਥਾ ਕੋਈ ਨਾਹਿ ॥ | ਨਾਹਿਂ | | ਉਸ ਤੋਂ ਬਿਰਥਾ (ਖਾਲੀ) ਕੋਈ ਨਹੀਂ ਰਹਿੰਦਾ ਭਾਵ ਜੋ ਉਸ ਦੇ ਦਰ ਤੇ ਜਾਵੇ, ਉਹ ਖਾਲੀ ਨਹੀਂ ਮੁੜਦਾ। |
| ਰੇ ਮਨ ਮੇਰੇ, ਸਦਾ ਹਰਿ ਜਾਪਿ ॥ | | | ਹੇ ਮੇਰੇ ਮਨਾ, ਹਮੇਸ਼ਾ ਹਰੀ ਨੂੰ ਜਪ। |
| ਅਬਿਨਾਸੀ ਪ੍ਰਭੁ, ਆਪੇ ਆਪਿ ॥ | ਅਬਿਨਾਸ਼ੀ | | ਪ੍ਰਭੂ ਅਬਿਨਾਸ਼ੀ ਹੈ ਅਤੇ ਆਪੇ ਆਪ (ਸਵੈ ਪ੍ਰਕਾਸ਼ਮਾਨ) ਹੈ। |
| ਆਪਨ ਕੀਆ, ਕਛੂ ਨ ਹੋਇ ॥ | | | ਆਪਣਾ ਕੀਤਾ ਕੁਝ ਨਹੀਂ ਹੁੰਦਾ; |
| ਜੇ ਸਉ, ਪ੍ਰਾਨੀ, ਲੋਚੈ ਕੋਇ ॥ | | | ਚਾਹੇ ਕੋਈ ਪ੍ਰਾਣੀ ਕਿੰਨਾ (ਸਉ ਵਾਰੀ) ਵੀ ਲੋਚੇ। |
| ਤਿਸੁ ਬਿਨੁ, ਨਾਹੀ ਤੇਰੈ ਕਿਛੁ ਕਾਮ ॥ | ਨਾਹੀਂ | | ਉਸ ਤੋਂ ਬਿਨਾ ਤੇਰੇ ਕੰਮ (ਪੂਰੇ ਕਰਨ) ਲਈ ਕੋਈ ਨਹੀਂ ਹੈ। |
| ਗਤਿ ਨਾਨਕ, ਜਪਿ ਏਕ ਹਰਿ ਨਾਮ ॥੧॥ | | ਆਮ ਇਸ ਪੰਕਤੀ ਵਿਚਲੇ 'ਏਕ' ਸ਼ਬਦ ਨੂੰ 'ਹਰਿ' ਦਾ ਵਿਸ਼ੇਸ਼ਣ ਮੰਨ ਕੇ ਅਰਥ ਕੀਤੇ ਜਾਂਦੇ ਹਨ - ਇਕ ਹਰੀ ਦਾ ਨਾਮ ਜਪ ਕੇ ਗਤੀ ਹੁੰਦੀ ਹੈ ਪਰ 'ਏਕ' ਇਥੇ 'ਨਾਮ' ਦਾ ਵਿਸ਼ੇਸ਼ਣ ਸਹੀ ਸਿਧ ਹੁੰਦਾ ਹੈ ਅਤੇ ਅਰਥ ਹੈ ਹਰੀ ਦਾ ਇਕ ਗੁਰਮਤਿ ਨਾਮ ਜਪ ਕੇ ਗਤੀ ਹੁੰਦੀ ਹੈ। ਪਰਮਾਤਮਾ ਦੇ ਤਾਂ ਕਈ ਸਿਫਾਤੀ ਨਾਮ ਹਨ ਪਰ ਪੂਰਨ ਗਤੀ ਕੇਵਲ ਇਕ ਗੁਰਮਤਿ ਨਾਮ ਜਪ ਕੇ ਹੁੰਦੀ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਹਰੀ ਦਾ ਇਕ (ਗੁਰਮਤਿ) ਨਾਮ ਜਪ ਕੇ ਗਤੀ ਹੁੰਦੀ ਹੈ। |
| ਰੂਪਵੰਤੁ ਹੋਇ, ਨਾਹੀ ਮੋਹੈ ॥ | ਨਾਹੀਂ | ਰੂਪਵੰਤ = ਰੂਪਵਾਲਾ ਭਾਵ ਸੋਹਣਾ। | ਰੂਪਵੰਤ ਹੋ ਕੇ ਕੋਈ ਪ੍ਰਭੂ ਨੂੰ ਨਹੀਂ ਮੋਹ ਸਕਦਾ; |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਪ੍ਰਭ ਕੀ ਜੋਤਿ, ਸਗਲ ਘਟ ਸੋਹੈ ॥ | | | ਕਿਉਂਕਿ ਪ੍ਰਭੂ ਦੀ ਜੋਤਿ ਸਾਰਿਆਂ ਵਿਚ ਹੈ। ਇਹ ਜੋਤਿ ਰੂਪਵੰਤ ਵਿਚ ਵੀ ਹੈ ਬਲਕਿ ਰੂਪਵੰਤ ਦੀ ਸੁੰਦਰਤਾ, ਹੈ ਹੀ ਇਸ ਜੋਤਿ ਕਰਕੇ। ਸੋ ਪਰਮਾਤਮਾ ਰੂਪ ਤੇ ਨਹੀਂ ਰੀਝਦਾ। |
| ਧਨਵੰਤਾ ਹੋਇ, ਕਿਆ ਕੋ ਗਰਬੈ ॥ | | | ਅਮੀਰ ਹੋ ਕੇ, ਕੋਈ ਕਿਉਂ ਹੰਕਾਰ ਕਰਦਾ ਹੈ? |
| ਜਾ ਸਭੁ ਕਿਛੁ, ਤਿਸ ਕਾ ਦੀਆ ਦਰਬੈ ॥ | ਜਾਂ | ਦਰਬੈ = ਦਰਬ = ਦ੍ਰਵਿਆ (ਸੰਸਕ੍ਰਿਤ)। | ਜਦਕਿ ਸਾਰਾ ਦਰਬ (ਧਨ) ਪਰਮਾਤਮਾ ਦਾ ਦਿਤਾ ਹੋਇਆ ਹੈ। |
| ਅਤਿ ਸੂਰਾ, ਜੇ ਕੋਊ ਕਹਾਵੈ ॥ | | | ਜੇਕਰ ਕੋਈ ਵੱਡਾ ਸੂਰਮਾ ਕਹਾਵੇ (ਭਾਵ ਸੂਰਮਗਤੀ ਦਾ ਹੰਕਾਰ ਕਰੇ); |
| ਪ੍ਰਭ ਕੀ ਕਲਾ ਬਿਨਾ, ਕਹ ਧਾਵੈ ॥ | ਕਹਾਂ | ਆਮ 'ਧਾਵੈ' ਸ਼ਬਦ ਦੇ ਅਰਥ ਧਾਵਣਾ ਜਾਂ ਦੌੜਨਾ ਕੀਤੇ ਗਏ ਹਨ ਪਰ ਇਹ ਅਰਥ ਸੂਰਮੇ ਵਾਸਤੇ ਢੁਕਦੇ ਨਹੀਂ ਕਿਉਂਕਿ ਉਸ ਦਾ ਕੰਮ ਦੌੜਨਾ ਨਹੀਂ ਹੁੰਦਾ ਬਲਕਿ ਧਾਵਾ ਕਰਨਾ ਹੁੰਦਾ ਹੈ। ਸੋ ਇਥੇ 'ਧਾਵੈ' ਦਾ ਅਰਥ ਹਮਲਾ ਕਰਨਾ ਜਾਂ ਜੰਗ ਦੇ ਮੌਕੇ ਤੇ ਵੈਰੀ ਉਪਰ ਧਾਵਾ ਕਰਨ ਤੋਂ ਹੈ। | (ਤਾਂ ਉਹ ਸਮਝ ਲਵੇ ਕਿ) ਪ੍ਰਭੂ ਦੀ ਕਲਾ (ਤਾਕਤ) ਤੋਂ ਬਿਨਾ, ਉਹ ਕਿਥੇ ਧਾਵਾ ਕਰ ਸਕਦਾ ਹੈ। |
| ਜੇ ਕੋ, ਹੋਇ ਬਹੈ ਦਾਤਾਰੁ ॥ | | | ਜੇਕਰ ਕੋਈ ਦਾਤਾ ਬਣ ਕੇ ਬੈਠੇ ਭਾਵ ਦਾਨ ਕਰਨ ਦਾ ਹੰਕਾਰ ਕਰੇ; |
| ਤਿਸੁ, ਦੇਨਹਾਰੁ ਜਾਨੈ ਗਾਵਾਰੁ ॥ | ਗਾਂਵਾਰੁ | | ਤਾਂ ਅਜਿਹੇ ਮਨੁੱਖ ਨੂੰ, ਅਸਲੀ ਦਾਤਾਰ (ਦੇਨਹਾਰੁ ਰੱਬ) ਮੂਰਖ (ਗਾਵਾਰੁ) ਸਮਝਦਾ ਹੈ। |
| ਜਿਸੁ ਗੁਰਪ੍ਰਸਾਦਿ, ਤੂਟੈ ਹਉ ਰੋਗੁ ॥ | ਹਉਂ | ਬਹੁਤੀ ਵਾਰ 'ਹਉ' ਸ਼ਬਦ ਪੜਨਾਂਵ ਦੇ ਅਰਥਾਂ ਵਿਚ ਆਉਂਦਾ ਹੈ ਤੇ ਇਸ ਦਾ ਅਰਥ ਹੁੰਦਾ ਹੈ 'ਮੈਂ' ਪਰ ਇਸ ਪੰਕਤੀ ਵਿਚ ਇਹ ਨਾਂਵ ਦੇ ਤੌਰ ਤੇ ਵਰਤਿਆ ਗਿਆ ਹੈ ਤੇ ਇਸ ਦਾ ਅਰਥ ਹੈ ਹਉਮੈ। | ਜਿਸ ਦਾ, ਗੁਰੂ ਦੀ ਕਿਰਪਾ ਨਾਲ, ਹਉਂ ਰੋਗ ਭਾਵ ਹਉਮੈ ਦਾ ਰੋਗ ਟੁੱਟ ਜਾਂਦਾ ਹੈ; |
| ਨਾਨਕ, ਸੋ ਜਨੁ ਸਦਾ ਅਰੋਗੁ ॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਜਨ ਸਦਾ ਰੋਗ ਰਹਿਤ ਰਹਿੰਦਾ ਹੈ। |
| ਜਿਉ ਮੰਦਰ ਕਉ, ਥਾਮੈ ਥੰਮਨੁ ॥ | ਜਿਉਂ | | ਜਿਵੇਂ ਘਰ ਨੂੰ ਥੰਮ, ਥੰਮਦਾ ਹੈ ਭਾਵ ਆਸਰਾ ਦੇ ਕੇ ਖੜਾ ਰੱਖਦਾ ਹੈ; |
| ਤਿਉ ਗੁਰ ਕਾ ਸਬਦੁ, ਮਨਹਿ ਅਸਥੰਮਨੁ ॥ | ਤਿਉਂ, ਸ਼ਬਦੁ | 'ਮਨਹਿ' ਦਾ ਉਚਾਰਨ 'ਮਨਹਿਂ' ਨਹੀਂ ਹੈ ਕਿਉਂਕਿ ਇਹ ਸ਼ਬਦ ਬਹੁਵਚਨ ਨਾਂਵ ਨਹੀਂ ਹੈ ਤੇ ਨਾ ਹੀ ਬਹੁਵਚਨ ਕਿਰਿਆ ਹੈ। 'ਮਨਹਿ' ਦਾ ਅਰਥ ਹੈ 'ਮਨ ਨੂੰ'। | ਇਵੇਂ ਹੀ ਗੁਰੂ ਦਾ ਸ਼ਬਦ, ਮਨ ਨੂੰ ਬੰਨ ਕੇ ਰੱਖਦਾ ਹੈ। |
| ਜਿਉ ਪਾਖਾਣੁ, ਨਾਵ ਚੜਿ ਤਰੈ ॥ | ਜਿਉਂ | | ਜਿਵੇਂ ਪੱਥਰ ਬੇੜੀ ਤੇ ਚੜ ਕੇ ਤਰ ਜਾਂਦਾ ਹੈ; |
| ਪ੍ਰਾਣੀ, ਗੁਰ ਚਰਣ ਲਗਤੁ, ਨਿਸਤਰੈ ॥ | | | ਇਵੇਂ ਹੀ, ਗੁਰੂ ਦਾ ਦੇ ਚਰਣੀਂ ਲਗ ਕੇ, ਜੀਵ ਤਰ ਜਾਂਦਾ ਹੈ। |
| ਜਿਉ ਅੰਧਕਾਰ, ਦੀਪਕ ਪਰਗਾਸੁ ॥ | ਜਿਉਂ, ਪਰਗਾਸ਼ੁ | ਇਸ ਸ਼ਬਦ ਦਾ ਮੂਲ 'ਪ੍ਰਕਾਸ਼, ਹੈ। ਸੋ 'ਸ' ਦੀ ਵਿਸ਼ੇਸ਼ ਧੁਨੀ ਦਾ 'ਸ਼' ਵਾਂਗ ਉਚਾਰਨ ਕਰਨਾ ਬਣਦਾ ਹੈ। | ਜਿਵੇਂ ਹਨੇਰੇ ਵਿਚ ਦੀਵਾ ਪਰਕਾਸ਼ ਕਰ ਦਿੰਦਾ ਹੈ। |
| ਗੁਰ ਦਰਸਨੁ ਦੇਖਿ, ਮਨਿ ਹੋਇ ਬਿਗਾਸੁ ॥ | ਦਰਸ਼ਨ | | ਇਵੇਂ ਹੀ ਗੁਰੂ ਦਾ ਦਰਸ਼ਨ ਦੇਖ ਕੇ ਮਨ ਖਿੜ ਜਾਂਦਾ ਹੈ। |
| ਜਿਉ, ਮਹਾ ਉਦਿਆਨ ਮਹਿ, ਮਾਰਗੁ ਪਾਵੈ ॥ | ਜਿਉਂ, ਮਹਾਂ, ਮਹਿਂ | | ਜਿਵੇਂ ਮਹਾਂ ਜੰਗਲ ਵਿਚ ਗੁਆਚੇ ਨੂੰ ਕੋਈ ਭੇਤੀ ਸਹੀ ਰਸਤੇ ਤੇ ਪਾ ਦੇਵੇ; |
| ਤਿਉ, ਸਾਧੂ ਸੰਗਿ ਮਿਲਿ, ਜੋਤਿ ਪ੍ਰਗਟਾਵੈ ॥ | ਤਿਉਂ | | ਇਵੇਂ ਹੀ ਸਾਧ ਗੁਰੂ ਨਾਲ ਮਿਲ ਕੇ, ਭੀਤਰ ਜੋਤ ਪ੍ਰਗਟਾਈ ਜਾਂਦੀ ਹੈ (ਗੁਰੂ ਵਲੋਂ)। |
| ਤਿਨ ਸੰਤਨ ਕੀ, ਬਾਛਉ ਧੂਰਿ ॥ | ਬਾਂਛਉਂ | | ਉਹਨਾਂ ਸੰਤਾਂ ਦੀ ਮੈਂ ਚਰਣਾਂ ਦੀ ਧੂੜੀ ਚਾਹੁੰਦਾ ਹਾਂ; |
| ਨਾਨਕ ਕੀ, ਹਰਿ, ਲੋਚਾ ਪੂਰਿ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਮੇਰੀ ਇਹ ਲੋਚਾ ਪੂਰੀ ਕਰ, ਹੇ ਹਰੀ। |
| ਮਨ ਮੂਰਖ, ਕਾਹੇ ਬਿਲਲਾਈਐ ॥ | | | ਹੇ ਮੂਰਖ ਮਨਾ, ਕਿਉਂ ਬਿਲਲਾਈਏ ਭਾਵ ਕਿਉਂ ਰੋਈਏ; |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਪੂਰਬ ਲਿਖੇ ਕਾ ਲਿਖਿਆ ਪਾਈਐ ॥ | | | ਜਦਕਿ, ਪਹਿਲਾਂ ਲਿਖੇ ਦਾ ਲਿਖਿਆ ਫਲ ਪਾਈਦਾ ਹੈ। |
| ਦੂਖ ਸੂਖ, ਪ੍ਰਭ ਦੇਵਨਹਾਰੁ ॥ | | | ਦੁਖ ਅਤੇ ਸੁਖ ਪ੍ਰਭੂ ਹੀ ਦੇਣਹਾਰ ਹੈ; |
| ਅਵਰ ਤਿਆਗਿ, ਤੂ ਤਿਸਹਿ ਚਿਤਾਰੁ ॥ | | 'ਤਿਸਹਿ' ਦਾ ਉਚਾਰਨ 'ਤਿਸਹਿੰ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ'' ਜਾਂ 'ਤਿਸ ਨੂੰ'। | ਹੋਰ ਸਭ ਜੁਗਤੀਆਂ ਛੱਡਕੇ, ਤੂੰ ਕੇਵਲ ਉਸ ਨੂੰ ਚਿਤਾਰ ਭਾਵ ਨਾਮ ਜਪ। |
| ਜੋ ਕਛੁ ਕਰੈ, ਸੋਈ ਸੁਖੁ ਮਾਨੁ ॥ | | | ਜੋ ਵੀ ਉਹ ਕਰਦਾ ਹੈ, ਉਸੇ ਨੂੰ ਹੀ ਸੁਖ ਸਮਝ। |
| ਭੂਲਾ, ਕਾਹੇ ਫਿਰਹਿ, ਅਜਾਨ ॥ | ਫਿਰਹਿੰ | | ਓ ਅਜਾਣ (ਅਗਿਆਨੀ) ਤੂੰ ਕਿਉਂ ਭੁਲਿਆ ਫਿਰਦਾ ਹੈਂ? |
| ਕਉਨ ਬਸਤੁ ਆਈ, ਤੇਰੈ ਸੰਗ ॥ | | | ਦੱਸ, ਕਿਹੜੀ ਚੀਜ਼ ਤੇਰੇ ਨਾਲ ਆਈ ਸੀ? |
| ਲਪਟਿ ਰਹਿਓ ਰਸਿ, ਲੋਭੀ ਪਤੰਗ ॥ | | ਪਤੰਗ ਦਾ ਮਤਲਬ ਹੈ ਉਡਣ ਵਾਲਾ ਕੀੜਾ ਜਿਵੇਂ ਕਿ ਭੰਮਕੜ ਆਦਿ। ਇਸ ਪਰਿਭਾਸ਼ਾ ਵਿਚ ਮੱਖੀ ਆਦਿ ਉਡਣ ਵਾਲੇ ਕੀੜੇ ਵੀ ਆ ਜਾਂਦੇ ਹਨ; ਸੋ ਪਤੰਗ ਦਾ ਅਰਥ ਭਉਰਾ ਕਰਨਾ ਵੀ ਠੀਕ ਹੈ। | ਤੂੰ ਚਿੰਬੜਿਆ ਹੋਇਆ ਹੈਂ ਮਾਇਆ ਦੇ ਰਸ ਨਾਲ, ਜਿਵੇਂ ਰਸ ਲਈ ਫੁਲ ਨੂੰ ਲੋਭੀ ਭਉਰਾ ਲਿਪਟਿਆ ਰਹਿੰਦਾ ਹੈ। |
| ਰਾਮ ਨਾਮ ਜਪਿ, ਹਿਰਦੇ ਮਾਹਿ ॥ | ਮਾਹਿੰ | | ਰਾਮ ਦਾ ਨਾਮ ਹਿਰਦੇ ਵਿਚ ਜਪ; |
| ਨਾਨਕ, ਪਤਿ ਸੇਤੀ, ਘਰਿ ਜਾਹਿ ॥੪॥ | ਜਾਹਿੰ | | ਗੁਰੂ ਸਾਹਿਬ ਫੁਰਮਾਉਂਦੇ ਹਨ, ਇਸ ਤਰ੍ਹਾਂ ਇਜ਼ਤ ਨਾਲ ਆਪਣੇ ਘਰ ਜਾਵੇਂਗਾ। |
| ਜਿਸੁ ਵਖਰ ਕਉ, ਲੈਨਿ ਤੂ ਆਇਆ ॥ | ਵੱਖਰ | ਵਖਰ = ਸੌਦਾ। | ਜਿਸ ਵੱਖਰ ਨੂੰ ਲੈਣ ਲਈ ਤੂੰ ਇਸ ਦੁਨੀਆ ਵਿਚ ਆਇਆ ਹੈਂ; |
| ਰਾਮ ਨਾਮੁ, ਸੰਤਨ ਘਰਿ ਪਾਇਆ ॥ | | | ਉਹ ਰਾਮਨਾਮ ਰੂਪੀ ਵੱਖਰ, ਗੁਰੂ ਰੂਪੀ ਸੰਤਾਂ ਦੇ ਘਰ ਤੋਂ ਪਾਇਆ ਜਾ ਸਕਦਾ ਹੈ। |
| ਤਜਿ ਅਭਿਮਾਨੁ, ਲੇਹੁ ਮਨ ਮੋਲਿ ॥ | | ਹਜ਼ੂਰ ਫੁਰਮਾਉਂਦੇ ਹਨ ਕਿ ਰਾਮਨਾਮ ਵੱਖਰ ਮੁੱਲ ਲੈਣ ਲਈ ਹੰਕਾਰ ਦੀ ਕੀਮਤ ਚੁਕਾਉਣੀ ਪੈਂਦੀ ਹੈ। ਸੋ ਇਸ ਪੰਕਤੀ ਤੋਂ ਇਹ ਗੁਰਮਤਿ ਸਿਧਾਂਤ ਸਿਧ ਹੁੰਦਾ ਹੈ ਕਿ ਨਿਮ੍ਰਤਾ ਧਾਰਨ ਕਰਕੇ, ਅਤੇ ਹੰਕਾਰ ਛੱਡ ਕੇ, ਨਾਮ ਜਪਨਾ ਚਾਹੀਦਾ ਹੈ। | ਹੰਕਾਰ ਛੱਡ ਕੇ, ਹੇ ਮਨਾ, ਇਹ ਰਾਮਨਾਮ ਮੁੱਲ ਲੈ ਲਾ। |
| ਰਾਮ ਨਾਮੁ, ਹਿਰਦੇ ਮਹਿ ਤੋਲਿ ॥ | ਮਹਿੰ | | ਰਾਮਨਾਮ ਨੂੰ ਹਿਰਦੇ ਵਿਖੇ ਤੋਲ ਭਾਵ ਜਪ। |
| ਲਾਦਿ ਖੇਪ, ਸੰਤਹ ਸੰਗਿ ਚਾਲੁ ॥ | ਸੰਤਹਾਂ | ਪੁਰਾਣੇ ਜ਼ਮਾਨੇ ਵਿਚ ਸਉਦਾ ਕਰਨ ਗਏ ਸੌਦਾਗਰ, ਹੋਰਨਾਂ ਦੇਸ਼ਾ ਤੋਂ ਸਉਦਾ ਲੈਕੇ, ਖੇਪ ਦੀ ਹਿਫਾਜ਼ਤ ਲਈ, ਕਾਫਲੇ ਦੇ ਰੂਪ ਵਿਚ ਵਾਪਾਰੀਆਂ ਨਾਲ ਚਲਦੇ ਸਨ। ਇਹ ਦ੍ਰਿਸ਼ਟਾਂਤ ਵਰਤ ਕੇ ਹਜ਼ੂਰ ਹੁਕਮ ਕਰਦੇ ਹਨ ਕਿ ਨਾਮ ਜਪ ਕੇ ਲਾਹਾ ਰੂਪੀ ਖੇਪ ਇਸ ਤਰ੍ਹਾਂ ਸੁਰਖਿਆ ਨਾਲ ਦਰਗਾਹ ਲੈਕੇ ਚਲ ਕਿ ਗੁਰਮੁਖਾਂ ਦੀ ਸੰਗਤ ਕਰਦਾ ਰਹਿ। | ਇਹ ਰਾਮਨਾਮ ਦੀ ਖੇਪ ਇਸ ਤਰ੍ਹਾਂ ਲੱਦ ਕੇ ਚੱਲ ਕਿ ਸੰਤਾਂ ਗੁਰਮੁਖਾਂ ਦੇ ਨਾਲ ਚਲਿਆ ਕਰ। |
| ਅਵਰ ਤਿਆਗਿ ਬਿਖਿਆ ਜੰਜਾਲ ॥ | | | ਹੋਰ ਸਾਰੇ ਬਿਖਿਆ ਦੇ ਜੰਜਾਲ ਤਿਆਗ ਦੇ। |
| ਧੰਨਿ ਧੰਨਿ ਕਹੈ, ਸਭੁ ਕੋਇ ॥ | | | ਸਭ ਕੋਈ ਤੈਨੂੰ ਧੰਨ ਧੰਨ ਕਹੇਗਾ। |
| ਮੁਖ ਊਜਲ, ਹਰਿ ਦਰਗਹ ਸੋਇ ॥ | | | ਹਰੀ ਦੀ ਦਰਗਾਹ ਵਿਖੇ ਮੁੱਖ ਉਜਲ ਹੋਵੇਗਾ। |
| ਇਹੁ ਵਾਪਾਰੁ, ਵਿਰਲਾ ਵਾਪਾਰੈ ॥ | | | ਇਹ ਨਾਮ ਰੂਪੀ ਵਾਪਾਰ ਕੋਈ ਵਿਰਲਾ ਵਾਪਾਰਦਾ ਹੈ; |
| ਨਾਨਕ, ਤਾ ਕੈ, ਸਦ ਬਲਿਹਾਰੈ ॥੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਕਿ ਅਸੀਂ ਉਸ ਤੇ ਸਦਾ ਬਲਿਹਾਰੇ ਹਾਂ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਚਰਨ ਸਾਧ ਕੇ, ਧੋਇ ਧੋਇ ਪੀਉ ॥ | | ੧. ਇਸ ਪੰਕਤੀ ਨੂੰ ਵਰਤ ਕੇ ਕਈ ਪਖੰਡੀ ਸਾਧ ਆਪਣੇ ਪੈਰਾਂ ਦੀ ਸੇਵਾ ਭੋਲੇ ਭਾਲੇ ਲੋਕਾਂ ਪਾਸੋਂ ਕਰਵਾਉਂਦੇ ਹਨ। ੨. ਇਸ ਪੰਕਤੀ ਵਿਚ ਹੱਡ ਚੰਮ ਦੇ ਚਰਨਾਂ ਨੂੰ ਧੋ ਕੇ ਪੀਣ ਦਾ ਹੁਕਮ ਨਹੀਂ ਹੈ। ਜਗਿਆਸੂ ਅਵਸਥਾ ਵਾਸਤੇ ਹਰੀ ਦੇ ਚਰਨ ਅਤੇ ਗੁਰੂ ਕੇ ਚਰਨ ਤੋਂ ਭਾਵ ਨਾਮ ਗੁਰਮੰਤ੍ਰ ਦਾ ਹੁੰਦਾ ਹੈ। ਨਾਮ ਜਪਣਾ ਹੀ ਗੁਰੂ ਕੇ ਚਰਨਾਂ ਨੂੰ ਧੋ ਕੇ ਪੀਣਾ ਹੈ। ੩. ਪਰਮਾਤਮਾ ਦੀ ਜੋਤਿ ਦਾ ਹਿਰਦੇ ਵਿਚ ਪ੍ਰਗਟ ਹੋਣ ਨੂੰ ਵੀ ਚਰਨ ਕਮਲਾਂ ਦਾ ਪ੍ਰਗਟ ਹੋਣਾ ਕਿਹਾ ਜਾਂਦਾ ਹੈ ਅਤੇ ਇਸ ਜੋਤਿ ਰੂਪੀ ਚਰਨਾਂ ਕਮਲਾਂ ਨੂੰ ਪੇਖ ਪੇਖ ਕੇ ਬਿਗਸ ਬਿਗਸ ਕੇ ਸੁਆਸ-ਗਿਰਾਸੀ ਜੁਗਤੀ ਨਾਲ ਨਾਮ ਜਪਣਾ ਇਹਨਾਂ ਚਰਨਾਂ ਨੂੰ ਧੋ ਧੋ ਕੇ ਪੀਣਾ ਹੈ। ਦੇਖੋ ਭਾਈ ਸਾਹਿਬ ਰਣਧੀਰ ਸਿੰਘ ਜੀ ਦੀ ਪੁਸਤਕ - ਚਰਨ ਕਮਲ ਕੀ ਮਉਜ। | ਸਾਧ ਸਤਿਗੁਰੂ ਦੇ ਚਰਨ ਧੋ ਧੋ ਕੇ ਪੀਵੋ। |
| ਅਰਪਿ ਸਾਧ ਕਉ, ਅਪਨਾ ਜੀਉ ॥ | | | ਸਾਧ ਸਤਿਗੁਰੂ ਨੂੰ ਆਪਣਾ ਮਨ ਭੇਂਟ ਕਰ ਦਿਓ। |
| ਸਾਧ ਕੀ ਧੂਰਿ, ਕਰਹੁ ਇਸਨਾਨੁ ॥ | ਇਸ਼ਨਾਨੁ | ਸਾਧੂ ਸਤਿਗੁਰੂ ਦੀ ਧੂਰੀ ਨਾਲ ਇਸ਼ਨਾਨ ਕਰਨ ਤੋਂ ਭਾਵ ਹੈ: ੧) ਗੁਰਮੁਖਾਂ ਦੀ ਸੰਗਤ ਕਰਨੀ, ਕਿਉਂਕਿ ਸੰਗਤ ਗੁਰੂ ਦਾ ਰੂਪ ਹੈ; ੨) ਗੁਰਬਾਣੀ ਦਾ ਪਾਠ ਜਾਂ ਕੀ੍ਰਤਨ ਕਰਨਾ ਕਿਉਂਕਿ ਗੁਰਬਾਣੀ ਗੁਰੂ ਦਾ ਰੂਪ ਹੈ; ੩) ਗੁਰਮਤਿ ਨਾਮ ਜਪਣਾ ਕਿਉਕਿ ਨਾਮ ਅਤੇ ਗੁਰੂ ਅਭੇਦ ਹਨ। ਇਸ ਪੰਕਤੀ ਦਾ ਇਹ ਭਾਵ ਨਹੀਂ ਹੈ ਕਿ ਅਜ ਦੇ ਸਿਖਾਂ ਨੂੰ ਕਿਸੇ ਦੇਹਧਾਰੀ ਗੁਰੂ ਦੀ ਲੋੜ ਹੈ। | ਸਾਧ ਸਤਿਗੁਰ ਦੀ ਧੂਰੀ ਨਾਲ ਇਸ਼ਨਾਨ ਕਰੋ। |
| ਸਾਧ ਊਪਰਿ, ਜਾਈਐ ਕੁਰਬਾਨੁ ॥ | | | ਸਾਧ ਸਤਿਗੁਰ ਤੇ ਕੁਰਬਾਨ ਜਾਈਏ। |
| ਸਾਧ ਸੇਵਾ, ਵਡਭਾਗੀ ਪਾਈਐ ॥ | ਵਡਭਾਗੀਂ | ਵਡਭਾਗੀਂ = ਵਡੇ ਭਾਗਾਂ ਕਰਕੇ | ਸਾਧ ਸਤਿਗੁਰੂ ਦੀ ਸੇਵ ਵੱਡੇ ਭਾਗਾਂ ਨਾਲ ਪਾਈ ਜਾਂਦੀ ਹੈ। |
| ਸਾਧ ਸੰਗਿ, ਹਰਿ ਕੀਰਤਨੁ ਗਾਈਐ ॥ | | ਇਸ ਪੰਕਤੀ ਤੋਂ ਇਹ ਸੇਧ ਵੀ ਮਿਲਦੀ ਹੈ ਕਿ ਕੀਰਤਨ ਦਾ ਪੂਰਾ ਲਾਹਾ ਤਾਂ ਹੀ ਹੈ ਜੇਕਰ ਸਤਿਗੁਰੂ ਦੀ ਹਜ਼ੂਰੀ ਵਿਚ ਹੋਵੇ। | ਸਾਧ ਸਤਿਗੁਰੂ ਨਾਲ ਹਰੀ ਕੀਰਤਨ ਗਾਉਣਾ ਚਾਹੀਦਾ ਹੈ ਭਾਵ ਗੁਰਮਤਿ ਧਾਰਨ ਕਰਕੇ ਗੁਰਸਿਖਾਂ ਨਾਲ, ਸਤਿਗੁਰੂ ਦੀ ਹਜ਼ੂਰੀ ਵਿਚ, ਗੁਰਬਾਣੀ ਦਾ ਕੀਰਤਨ ਕਰਨਾ ਚਾਹੀਦਾ ਹੈ। |
| ਅਨਿਕ ਬਿਘਨ ਤੇ, ਸਾਧੂ ਰਾਖੈ ॥ | | | ਅਨੇਕਾਂ ਬਿਘਣਾਂ ਤੋਂ ਸਾਧ ਸਤਿਗੁਰੂ ਬਚਾ ਲੈਂਦਾ ਹੈ (ਜੇਕਰ); |
| ਹਰਿ ਗੁਨ ਗਾਇ, ਅੰਮ੍ਰਿਤ ਰਸੁ ਚਾਖੈ ॥ | | | ਗਰੀ ਦੇ ਗੁਣ (ਗੁਰਬਾਣੀ) ਗਾ ਕੇ, ਅੰਮ੍ਰਿਤ ਨਾਮ ਦਾ ਰਸ ਚਖ ਲਵੇ। |
| ਓਟ ਗਹੀ, ਸੰਤਹ ਦਰਿ ਆਇਆ ॥ | ਸੰਤਹਾਂ | | ਜਿਨਾਂ ਨੇ ਸੰਤਾਂ ਦੇ ਦਰ ਤੇ ਆ ਕੇ, ਉਹਨਾਂ ਦੀ ਉਟ ਗਹੀ ਹੈ। |
| ਸਰਬ ਸੂਖ, ਨਾਨਕ, ਤਿਹ ਪਾਇਆ ॥੬॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹਨਾਂ ਨੇ ਸਾਰੇ ਸੁਖ ਪਾ ਲਏ ਹਨ। |
| ਮਿਰਤਕ ਕਉ, ਜੀਵਾਲਨਹਾਰ ॥ | | | ਪਰਮਾਤਮਾ ਮੁਰਦਿਆਂ ਨੂੰ ਸੁਰਜੀਤ ਕਰਨਵਾਲਾ ਹੈ। |
| ਭੂਖੇ ਕਉ, ਦੇਵਤ ਅਧਾਰ ॥ | | | ਉਹ ਭੁਖੇ ਨੂੰ ਸਹਾਰਾ ਦਿੰਦਾ ਹੈ। |
| ਸਰਬ ਨਿਧਾਨ, ਜਾ ਕੀ ਦ੍ਰਿਸਟੀ ਮਾਹਿ ॥ | ਦ੍ਰਿਸ਼ਟੀ, ਮਾਹਿਂ | | ਉਸ ਦੀ ਮਿਹਰ ਦੀ ਨਜ਼ਰ ਵਿਚ ਸਾਰੇ ਖ਼ਜ਼ਾਨੇ ਹਨ। |
| ਪੁਰਬ ਲਿਖੇ ਕਾ ਲਹਣਾ, ਪਾਹਿ ॥ | ਪਾਹਿਂ | | ਪਰ, ਇਹ ਸਭ ਤਾਂ ਪਾ ਸਕਦੇ ਹਨ ਜੀਵ ਜੇਕਰ, ਉਹਨਾਂ ਦਾ ਪੁਰਬ ਲਿਖੇ ਦਾ ਲਹਿਣਾ ਹੋਵੇ। |
| ਸਭੁ ਕਿਛੁ, ਤਿਸ ਕਾ, ਓਹੁ ਕਰਨੈ ਜੋਗੁ ॥ | | | ਜੇਕਰ ਪਹਿਲਾਂ ਲਿਖੇ ਅਨੁਸਾਰ ਲੈਣਾ ਹੋਵੇ ਤਾਂ ਹੀ ਜੀਵ ਪਾਉਂਦੇ ਹਨ (ਇਹ ਖ਼ਜ਼ਾਨੇ)। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਤਿਸੁ ਬਿਨੁ, ਦੂਸਰ ਹੋਆ ਨ ਹੋਗੁ ॥ | | | ਉਸ ਤੋਂ ਬਿਨਾ ਕੋਈ ਹੋਰ ਨਾ ਹੋਇਆ ਹੈ ਨਾ ਹੋਵੇਗਾ। |
| ਜਪਿ ਜਨ, ਸਦਾ ਸਦਾ, ਦਿਨੁ ਰੈਣੀ ॥ | | | ਹੇ ਜਨ, ਸਦਾ ਸਦਾ, ਦਿਨ ਰਾਤ, ਉਸ ਨੂੰ ਜਪ। |
| ਸਭ ਤੇ ਊਚ, ਨਿਰਮਲ ਇਹ ਕਰਣੀ ॥ | | | ਇਹ ਕਰਣੀ ਸਭ ਤੋਂ ਉਚੀ ਅਤੇ ਮੈਲ ਰਹਿਤ ਹੈ। |
| ਕਰਿ ਕਿਰਪਾ, ਜਿਸ ਕਉ ਨਾਮੁ ਦੀਆ ॥ | | | ਕਿਰਪਾ ਕਰਕੇ, ਜਿਸ ਨੂੰ ਉਹ ਆਪ ਨਾਮ ਦੇਵੇ; |
| ਨਾਨਕ, ਸੋ ਜਨੁ, ਨਿਰਮਲੁ ਥੀਆ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਜਨ, ਮੈਲ ਰਹਿਤ ਹੋ ਜਾਂਦਾ ਹੈ। |
| ਜਾ ਕੈ ਮਨਿ, ਗੁਰ ਕੀ ਪਰਤੀਤਿ ॥ | | | ਜਿਸ ਦੇ ਮਨ ਵਿਚ ਗੁਰੂ ਲਈ ਸ਼ਰਧਾ ਵਿਸ਼ਵਾਸ ਹੋਵੇ; |
| ਤਿਸੁ ਜਨ, ਆਵੈ ਹਰਿ ਪ੍ਰਭੁ ਚੀਤਿ ॥ | | | ਉਸ ਜਨ ਨੂੰ ਹਰੀ ਪ੍ਰਭੂ ਚੇਤੇ ਆਉਂਦਾ ਹੈ। |
| ਭਗਤੁ ਭਗਤੁ ਸੁਨੀਐ ਤਿਹੁ ਲੋਇ ॥ | | | ਉਸ ਦੀ ਸ਼ੋਭਾ ਤਿਨਾਂ ਲੋਕਾਂ ਵਿਚ ਭਾਵ ਸਾਰੀ ਦੁਨੀਆ ਵਿਚ 'ਭਗਤ' ਭਗਤ' ਕਰਕੇ ਫੈਲ ਜਾਂਦੀ ਹੈ; |
| ਜਾ ਕੈ ਹਿਰਦੈ, ਏਕੋ ਹੋਇ ॥ | | | ਜਿਸ ਦੇ ਮਨ ਵਿਚ ਇਕੋ ਹੋਵੇ ਭਾਵ ਇਕ ਗੁਰਮਤਿ ਨਾਮ ਹੋਵੇ। |
| ਸਚੁ ਕਰਣੀ, ਸਚੁ ਤਾ ਕੀ ਰਹਤ ॥ | | | ਉਸ ਦੀ ਕਰਣੀ ਵੀ ਸੱਚ ਹੁੰਦੀ ਹੈ ਅਤੇ ਉਸ ਦੀ ਰਹਿਤ ਵੀ ਸਚੀ ਹੁੰਦੀ ਹੈ। |
| ਸਚੁ ਹਿਰਦੈ, ਸਤਿ ਮੁਖਿ ਕਹਤ ॥ | | ਮੁਖ ਤੋਂ ਸਚ ਬੋਲਣ ਦਾ ਭਾਵ ਹੈ ਸੱਚਾ ਨਾਮ ਜਪਣਾ। ਦੁਨਿਆਵੀ ਸਚ ਵੀ ਬੋਲਣਾ ਹੁੰਦਾ ਹੈ ਪਰ ਇਸ ਪੰਕਤੀ ਵਿਚ ਇਖ਼ਲਾਕੀ ਸੱਚ ਝੂਠ ਦੀ ਗੱਲ ਨਹੀਂ ਹੈ ਬਲਕਿ ਅਸਲੀ ਸੱਚ ਭਾਵ ਸਤਿਨਾਮ ਦੀ ਗੱਲ ਹੈ। | ਉਸ ਦੇ ਹਿਰਦੇ ਵਿਚ ਸੱਚ ਹੁੰਦਾ ਹੈ ਅਤੇ ਮੁਖ ਤੋਂ ਵੀ ਉਹ ਸੱਚ ਬੋਲਦਾ ਹੈ। |
| ਸਾਚੀ ਦ੍ਰਿਸਟਿ, ਸਾਚਾ ਆਕਾਰੁ ॥ | ਦ੍ਰਿਸ਼ਟਿ | | ਉਸ ਦੀ ਦ੍ਰਿਸ਼ਟ ਸੱਚੀ ਹੁੰਦੀ ਹੈ ਅਤੇ ਜੋ ਆਕਾਰ ਉਸ ਨੂੰ ਨਜ਼ਰ ਆਉਂਦਾ ਹੈ ਸੋ ਭੀ ਸੱਚਾ ਹੀ ਨਜ਼ਰ ਆਉਂਦਾ ਹੈ ਭਾਵ ਮਾਇਆ ਤੋਂ ਰਹਿਤ, ਮੂਲ ਰੂਪ ਵਿਚ, ਪਰਮਾਤਮਾ ਨਾਲ ਓਤਪੋਤ ਆਕਾਰ ਉਸ ਨੂੰ ਨਜ਼ਰ ਆਉਂਦਾ ਹੈ। |
| ਸਚੁ ਵਰਤੈ, ਸਾਚਾ ਪਾਸਾਰੁ ॥ | | ਇਸ ਪੰਕਤੀ ਨਾਲ ਮਾਇਆਵਾਦੀਆਂ (ਵੇਦਾਂਤੀਆਂ) ਦੇ ਸੰਸਾਰ ਰਚਨਾ ਦੇ ਸਿਧਾਂਤ ਦਾ ਖੰਡਨ ਹੁੰਦਾ ਹੈ। ਅਦਵੈਤ ਵੇਦਾਂਤੀਏ ਸੰਸਾਰ ਰਚਨਾ ਨੂੰ ਪਰਮਾਤਮਾ ਦੀ ਰਚਨਾ ਨਹੀਂ ਬਲਕਿ ਮਾਇਆ ਦੀ ਰਚਨਾ ਸਮਝਦੇ ਹਨ ਜਦਕਿ ਗੁਰਮਤਿ ਵਿਚ ਰਚਨਾ ਦਾ ਕਰਤਾ ਵਾਹਿਗੁਰੂ ਨੂੰ ਮੰਨਿਆ ਹੈ। | ਕਿਉਂਕਿ, ਸੱਚ ਰੂਪੀ ਪਰਮਾਤਮਾ ਸਾਰੇ ਪਾਸਾਰੇ ਵਿਚ ਵਰਤ ਰਿਹਾ ਹੈ, ਇਸ ਕਰਕੇ ਸਾਰਾ ਪਾਸਾਰਾ ਵੀ ਸੱਚਾ ਹੈ। |
| ਪਾਰਬ੍ਰਹਮੁ, ਜਿਨਿ ਸਚੁ ਕਰਿ ਜਾਤਾ ॥ | | | ਜਿਸ ਨੇ ਪਾਰਬ੍ਰਹਮ ਨੂੰ ਸੱਚ ਕਰਕੇ ਜਾਣਿਆ ਹੈ; |
| ਨਾਨਕ, ਸੋ ਜਨੁ, ਸਚਿ ਸਮਾਤਾ ॥੮॥੧੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਜਨ, ਸੱਚ ਰੂਪੀ ਪਰਮਾਤਮਾ ਵਿਚ ਸਮਾ ਜਾਂਦਾ ਹੈ। |
| ਸਲੋਕੁ ॥ | | | |
| ਰੂਪੁ ਨ ਰੇਖ, ਨ ਰੰਗੁ ਕਿਛੁ, ਤ੍ਰਿਹੁ ਗੁਣ ਤੇ, ਪ੍ਰਭ ਭਿੰਨ ॥ | | ਭਿੰਨ = ਅਲਗ, ਫਰਕ। | ਪ੍ਰਭੂ ਦਾ ਨਾ ਤ੍ਰੈਗੁਣੀ ਰੂਪ ਹੈ, ਨਾ ਰੇਖ ਹੈ, ਨਾ ਕੁਝ ਰੰਗ ਹੈ, ਉਹ ਮਾਇਆ ਦੇ ਤਿਨਾਂ ਗੁਣਾ (ਰਜੋ, ਸਤੋ, ਤਮੋ) ਤੋਂ ਭਿੰਨ ਹੈ। |
| ਤਿਸਹਿ ਬੁਝਾਏ ਨਾਨਕਾ, ਜਿਸੁ ਹੋਵੈ ਸੁਪ੍ਰਸੰਨ ॥੧॥ | | 'ਤਿਸਹਿ' ਦਾ ਉਚਾਰਨ 'ਤਿਸਹਿਂ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ'' ਜਾਂ 'ਤਿਸ ਨੂੰ'। | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਨੂੰ ਆਪਣਾ ਆਪ ਬੁਝਾਉਂਦਾ ਹੈ ਜਿਸ ਉਪਰ ਉਹ ਬਹੁਤ ਖੁਸ਼ ਹੁੰਦਾ ਹੈ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਅਬਿਨਾਸੀ ਪ੍ਰਭੁ, ਮਨ ਮਹਿ ਰਾਖੁ ॥ | ਅਬਿਨਾਸ਼ੀ, ਮਹਿਂ | | ਅਬਿਨਾਸ਼ੀ ਪ੍ਰਭੂ ਨੂੰ ਮਨ ਵਿਚ ਰੱਖ। |

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਮਾਨੁਖ ਕੀ, ਤੂ, ਪ੍ਰੀਤਿ ਤਿਆਗੁ ॥ | | | ਮਨੁੱਖ ਦਾ ਪਿਆਰ ਤਿਆਗ ਦੇ। |
| ਤਿਸ ਤੇ ਪਰੈ, ਨਾਹੀ ਕਿਛੁ ਕੋਇ ॥ | ਨਾਹੀਂ | | ਉਸ ਤੋਂ ਪਰੇ ਹੋਰ ਕੁਝ ਨਹੀਂ ਹੈ (ਜਿਸ ਨਾਲ ਪਿਆਰ ਪਾਉਣ ਦੀ ਲੋੜ ਹੈ)। |
| ਸਰਬ ਨਿਰੰਤਰਿ, ਏਕੋ ਸੋਇ ॥ | | | ਸਾਰਿਆਂ ਦੇ ਅੰਦਰ ਇਕੋ ਉਹ ਹੈ। |
| ਆਪੇ ਬੀਨਾ, ਆਪੇ ਦਾਨਾ ॥ | | | ਉਹ ਆਪੇ ਦੇਖਣ ਵਾਲਾ ਹੈ ਅਤੇ ਆਪੇ ਸਿਆਣਾ ਵਿਚਾਰ ਕਰਨਵਾਲਾ ਹੈ। |
| ਗਹਿਰ ਗੰਭੀਰੁ, ਗਹੀਰੁ ਸੁਜਾਨਾ ॥ | | ੧. 'ਗਹਿਰ' ਅਤੇ 'ਗਹੀਰ' ਦੋਨੋ ਲਫ਼ਜ਼ ਵਿਸ਼ੇਸ਼ਣ ਹਨ।<br>੨. ਇਸ ਤੋਂ ਪਹਿਲੀ ਪੰਕਤੀ ਵਿਚ ਦਸਿਆ ਗਿਆ ਹੈ ਕਿ ਵਾਹਿਗੁਰੂ ਬੀਨਾ (ਦੇਖਣਵਾਲਾ) ਅਤੇ ਦਾਨਾ (ਸਿਆਣਾ) ਹੈ; ਇਸ ਪੰਕਤੀ ਵਿਚ ਦੱਸਦੇ ਹਨ ਕਿ ਉਹ ਕਿੱਡਾ ਵੱਡਾ ਦਾਨਾ ਅਤੇ ਬੀਨਾ ਹੈ। | ਉਹ ਬਹੁਤ ਗੰਭੀਰ ਹੈ ਅਤੇ ਬਹੁਤ ਸਿਆਣਾ ਹੈ। |
| ਪਾਰਬ੍ਰਹਮ, ਪਰਮੇਸੁਰ, ਗੋਬਿੰਦ ॥ | ਪਰਮੇਸ਼ੁਰ | ਨੋਟ ਕਰੋ, 'ਪਰਮੇਸੁਰ' ਦੇ 'ਸ' ਨੂੰ ਔਂਕੜ ਲਗਿਆ ਹੋਇਆ ਹੈ ਅਤੇ ਇਸਦਾ ਉਚਾਰਨ ਕਰਨਾ ਜ਼ਰੂਰੀ ਹੈ। | ਹੇ ਪਾਰਬ੍ਰਹਮ, ਹੇ ਪਰਮੇਸ਼ਰ, ਹੇ ਗੋਬਿੰਦ; |
| ਕ੍ਰਿਪਾਨਿਧਾਨ, ਦਇਆਲ, ਬਖਸੰਦ ॥ | ਬਖਸ਼ੰਦ | | ਹੇ ਕਿਰਪਾ ਦੇ ਖ਼ਜ਼ਾਨੇ, ਹੇ ਦਇਆ ਕਰਨਵਾਲੇ ਦਇਆਲ, ਹੇ ਬਖ਼ਸ਼ਣਹਾਰ ਬਖ਼ਸ਼ੰਦ; |
| ਸਾਧ ਤੇਰੇ ਕੀ ਚਰਨੀ ਪਾਉ ॥ | ਚਰਨੀਂ, ਪਾਉਂ | | ਮੈਂ ਤੇਰੇ ਸਾਧ ਦੀ ਚਰਨੀਂ ਪਵਾਂ; |
| ਨਾਨਕ ਕੈ ਮਨਿ, ਇਹੁ ਅਨਰਾਉ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸਾਡੇ ਮਨ ਵਿਚ ਇਹੋ ਚਾਓ ਹੈ। |
| ਮਨਸਾ ਪੂਰਨ, ਸਰਨਾਜੋਗ ॥ | ਮਨਸ਼ਾ, ਸ਼ਰਨਾਜੋਗ | | ਉਹ ਮਨਸ਼ਾ ਪੂਰਨ ਕਰਨਵਾਲਾ ਅਤੇ ਸ਼ਰਨਜੋਗ ਭਾਵ ਸ਼ਰਨ ਦੇਣ ਨੂੰ ਸੰਮ੍ਰਥ ਹੈ। |
| ਜੋ ਕਰਿ ਪਾਇਆ, ਸੋਈ ਹੋਗੁ ॥ | | | ਜੋ ਉਸ ਨੇ ਹੋਣ ਵਾਸਤੇ ਪਾਇਆ ਹੈ ਜਾਂ ਸੋਚਿਆ ਹੈ, ਉਹੋ ਹੋਵੇਗਾ। |
| ਹਰਨ ਭਰਨ, ਜਾ ਕਾ ਨੇਤ੍ਰ ਫੋਰੁ ॥ | | | ਹਰਨ ਕਰਨਾ ਭਾਵ ਖਤਮ ਕਰਨਾ ਅਤੇ ਭਰਣਾ, ਉਸ ਲਈ ਅੱਖ ਝਮੱਕਣ ਵਾਂਗ ਆਸਾਨ ਕੰਮ ਹੈ। |
| ਤਿਸ ਕਾ ਮੰਤ੍ਰੁ, ਨ ਜਾਨੈ ਹੋਰੁ ॥ | | | ਉਸ ਦੀ ਸਾਲਾਹ ਜਾਂ ਮਨ ਦੀ ਸੋਚ ਕੋਈ ਨਹੀਂ ਜਾਣਦਾ। |
| ਅਨਦ ਰੂਪ, ਮੰਗਲ ਸਦ ਜਾ ਕੈ ॥ | ਅਨੰਦ | | ਉਹ ਅਨੰਦ ਰੂਪ ਹੈ ਅਤੇ ਉਸ ਦੇ ਸਦਾ ਹੀ ਮੰਗਲ ਹੈ ਭਾਵ ਕੁਸ਼ਲ ਹੈ। |
| ਸਰਬ ਥੋਕ, ਸੁਨੀਅਹਿ ਘਰਿ ਤਾ ਕੈ ॥ | ਸੁਨੀਅਹਿੰ | | ਸਾਰੇ ਥੋਕ (ਪਦਾਰਥ) ਉਸ ਦੇ ਘਰ ਵਿਖੇ ਸੁਣੇ ਜਾਂਦੇ ਹਨ ਭਾਵ ਹੈਨ। |
| ਰਾਜ ਮਹਿ ਰਾਜੁ, ਜੋਗ ਮਹਿ ਜੋਗੀ ॥ | ਮਹਿੰ | | ਉਹ ਰਾਜਿਆਂ ਵਿਚੋਂ ਰਾਜਾ ਹੈ ਅਤੇ ਜੋਗੀਆਂ ਵਿਚੋਂ ਜੋਗੀ ਹੈ। |
| ਤਪ ਮਹਿ ਤਪੀਸਰੁ, ਗ੍ਰਿਹਸਤ ਮਹਿ ਭੋਗੀ ॥ | ਤਪੀਸ਼ਰੁ, ਮਹਿੰ | | ਤਪੀਆਂ ਵਿਚ ਉਹ ਤਪੀਸ਼ਰ ਹੈ ਅਤੇ ਗ੍ਰਿਹਸਤੀਆਂ ਵਿਚ ਭੋਗੀ ਹੈ। |
| ਧਿਆਇ ਧਿਆਇ, ਭਗਤਹ ਸੁਖੁ ਪਾਇਆ ॥ | ਭਗਤਹਂ | | ਉਸ ਨੂੰ ਧਿਆ ਧਿਆ ਕੇ ਭਗਤਾਂ ਨੇ ਸੁਖ ਪਾਇਆ ਹੈ। |
| ਨਾਨਕ, ਤਿਸੁ ਪੁਰਖ ਕਾ, ਕਿਨੈ ਅੰਤੁ ਨ ਪਾਇਆ ॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਪੁਰਖ ਦਾ ਕਿਸੇ ਨੇ ਅੰਤ ਨਹੀਂ ਪਾਇਆ। |
| ਜਾ ਕੀ ਲੀਲਾ ਕੀ ਮਿਤਿ ਨਾਹਿ ॥ | ਨਾਹਿੰ | | ਜਿਸ ਦੀ ਲੀਲਾ ਦਾ ਕੋਈ ਅੰਤ ਨਹੀਂ ਹੈ (ਐਸਾ ਹੈ ਉਹ ਵਾਹਿਗੁਰੁ); |
| ਸਗਲ ਦੇਵ, ਹਾਰੇ ਅਵਗਾਹਿ ॥ | | | ਸਾਰੇ ਦੇਵ ਲੱਭ ਕੇ ਹਾਰ ਗਏ ਹਨ (ਪਰ ਅੰਤ ਨਹੀਂ ਪਾ ਸਕੇ)। |
| ਪਿਤਾ ਕਾ ਜਨਮੁ, ਕਿ ਜਾਨੈ ਪੂਤੁ ॥ | | | ਪਿਤਾ ਦਾ ਜਨਮ, ਪੁੱਤਰ ਕੀ ਜਾਣ ਸਕਦਾ ਹੈ? ਭਾਵ ਨਹੀਂ ਜਾਣ ਸਕਦਾ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੋਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਸਗਲ ਪਰੋਈ, ਅਪੁਨੈ ਸੂਤਿ ॥ | | 'ਅਪੁਨੈ' ਦਾ ਉਚਾਰਨ 'ਅਪਨੈ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਸਾਰੀ ਸ੍ਰਿਸ਼ਟੀ ਜੋ ਉਸ ਨੇ ਪੈਦਾ ਕੀਤੀ ਹੈ, ਉਸ ਦੀ ਆਗਿਆ ਵਿਚ ਹੈ। |
| ਸੁਮਤਿ ਗਿਆਨੁ ਧਿਆਨੁ, ਜਿਨ ਦੇਇ ॥ | | | ਜਿਨਾਂ ਨੂੰ ਉਹ ਆਪ ਸੁਮਤਿ, ਗਿਆਨ ਅਤੇ ਧਿਆਨ ਦੇਵੇ; |
| ਜਨ ਦਾਸ, ਨਾਮੁ ਧਿਆਵਹਿ ਸੇਇ ॥ | ਧਿਆਵਹਿਂ | | ਉਹੀ ਜਨ ਸੇਵਕ, ਉਸ ਦਾ ਨਾਮ ਜਪਦੇ ਹਨ। |
| ਤਿਹੁ ਗੁਣ ਮਹਿ, ਜਾ ਕਉ ਭਰਮਾਏ ॥ | ਮਹਿਂ | | ਜਿਸ ਨੂੰ ਉਹ ਤਿਨਾਂ (ਮਾਇਆ ਦੇ) ਗੁਣਾਂ ਵਿਚ ਭਰਮਾਉਂਦਾ ਹੈ; |
| ਜਨਮਿ ਮਰੈ, ਫਿਰਿ ਆਵੈ ਜਾਏ ॥ | | | ਉਹ ਜੰਮ ਕੇ ਮਰਦਾ ਹੈ ਅਤੇ ਫਿਰ ਦੁਬਾਰਾ ਆਉਂਦਾ ਜਾਂਦਾ ਹੈ। |
| ਊਚ ਨੀਚ, ਤਿਸ ਕੇ ਅਸਥਾਨ ॥ | | | ਉਚੇ ਅਤੇ ਨੀਚੇ ਸਭ ਸਰੀਰ, ਉਸ ਦੇ ਹੀ ਅਸਥਾਨ ਹਨ ਭਾਵ ਉਹ ਸਭ ਵਿਚ ਨਿਵਾਸ ਕਰਦਾ ਹੈ। |
| ਜੈਸਾ ਜਨਾਵੈ, ਤੈਸਾ, ਨਾਨਕ, ਜਾਨ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜਿਵੇਂ ਉਹ ਕਿਸੇ ਨੂੰ ਜਣਾਉਂਦਾ ਹੈ, ਉਵੇਂ ਹੀ ਕੋਈ ਉਸ ਨੂੰ ਜਾਣਦਾ ਹੈ। |
| ਨਾਨਾ ਰੂਪ, ਨਾਨਾ ਜਾ ਕੇ ਰੰਗ ॥ | | | ਉਸ ਦੇ ਅਨੇਕ ਰੂਪ ਅਤੇ ਅਨੇਕ ਰੰਗ ਹਨ। |
| ਨਾਨਾ ਭੇਖ ਕਰਹਿ, ਇਕ ਰੰਗ ॥ | ਕਰਹਿਂ | | ਤੂੰ ਅਨੇਕਾਂ ਭੇਖ ਕਰਦਾ ਹੈਂ ਪਰ ਫਿਰ ਵੀ ਇਕ ਰੰਗ ਦਾ ਰਹਿੰਦਾ ਹੈ ਭਾਵ ਬਦਲਦਾ ਨਹੀਂ। |
| ਨਾਨਾ ਬਿਧਿ, ਕੀਨੋ ਬਿਸਥਾਰੁ ॥ | | | ਅਨੇਕ ਤਰੀਕਿਆਂ ਨਾਲ ਸ੍ਰਿਸ਼ਟੀ ਦਾ ਵਿਸਥਾਰ ਕੀਤਾ ਹੈ; |
| ਪ੍ਰਭੁ ਅਬਿਨਾਸੀ, ਏਕੰਕਾਰੁ ॥ | ਅਬਿਨਾਸ਼ੀ | | ਪਰ ਉਹ ਪ੍ਰਭੂ ਭਾਵ ਸੁਆਮੀ ਹੈ, ਅਬਿਨਾਸ਼ੀ ਹੈ ਅਤੇ ਇਕ ਰਸ ਰਹਿਣਵਾਲਾ ਬ੍ਰਹਮ ਹੈ। |
| ਨਾਨਾ ਚਲਿਤ ਕਰੇ, ਖਿਨ ਮਾਹਿ ॥ | ਚਲਿੱਤ, ਮਾਹਿਂ | | ਉਹ ਅਨੇਕਾਂ ਕਉਤਕ, ਇਕ ਖਿਨ ਵਿਚ ਕਰ ਦਿੰਦਾ ਹੈ। |
| ਪੂਰਿ ਰਹਿਓ, ਪੂਰਨੁ ਸਭ ਠਾਇ ॥ | ਠਾਂਇ | | ਉਹ ਪੂਰਨ ਤੌਰ ਤੇ ਸਭ ਥਾਂਵਾਂ ਤੇ ਪੂਰਿਆ ਹੋਇਆ ਹੈ। |
| ਨਾਨਾ ਬਿਧਿ ਕਰਿ, ਬਨਤ ਬਨਾਈ ॥ | | ਬਨਤ = ਰਚੀ ਹੋਈ ਸ੍ਰਿਸ਼ਟੀ। | ਉਸ ਨੇ ਅਨੇਕਾਂ ਤਰੀਕਿਆਂ ਨਾਲ ਸ੍ਰਿਸ਼ਟੀ ਬਣਾਈ ਹੈ। |
| ਅਪਨੀ ਕੀਮਤਿ, ਆਪੇ ਪਾਈ ॥ | | | ਆਪਣੀ ਕੀਮਤ ਉਹ ਆਪ ਹੀ ਪਾ ਸਕਦਾ ਹੈ। |
| ਸਭ ਘਟ ਤਿਸ ਕੇ, ਸਭ ਤਿਸ ਕੇ ਠਾਉ ॥ | ਠਾਂਉਂ | | ਸਾਰੇ ਸਰੀਰ ਉਸਦੇ ਹਨ ਅਤੇ ਉਸ ਦੇ ਆਪਣੇ ਥਾਂ ਹਨ (ਰਹਿਣ ਲਈ)। |
| ਜਪਿ ਜਪਿ ਜੀਵੈ, ਨਾਨਕ, ਹਰਿ ਨਾਉ ॥੪॥ | ਨਾਂਉਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਹਰੀ ਦਾ ਨਾਮ ਜਪ ਜਪ ਦੀ ਜੀਂਵਦੇ ਹਨ। |
| ਨਾਮ ਕੇ ਧਾਰੇ, ਸਗਲੇ ਜੰਤ ॥ | | ਇਸ ਪਉੜੀ ਵਿਚ ਨਾਮੀ ਵਾਹਿਗੁਰੂ ਦੇ ਨਾਮ ਰੂਪ ਦੀ ਮਹਿਮਾ ਹੈ। ਇਹ ਸਾਰਾ ਪਾਸਾਰਾ ਨਾਮ ਦੇ ਆਸਰੇ ਹੀ ਖੜਾ ਹੈ। ਵਾਹਿਗੁਰੂ ਦੇ ਇਸ ਸ਼ਕਤੀ ਰੂਪ ਨੂੰ ਨਾਮ ਕਹਿੰਦੇ ਹਨ। ਗੁਰਮਤਿ ਨਾਮ ਚੌਅਖਰਾ ਇਸੇ ਮਹਾਨ ਸ਼ਕਤੀ ਦਾ ਸ਼ਬਦ ਰੂਪ ਹੈ ਅਤੇ ਇਸ ਨੂੰ ਜਪ ਕੇ, ਵਾਹਿਗੁਰੂ ਦੇ ਨਾਮ ਰੂਪ ਨਾਮ ਨਾਲ ਜੁੜ ਜਾਈਦਾ ਹੈ। | ਨਾਮ ਦੇ ਆਸਰੇ ਸਾਰੇ ਜੰਤ ਇਸਥਿਤ ਹਨ। |
| ਨਾਮ ਕੇ ਧਾਰੇ, ਖੰਡ ਬ੍ਰਹਮੰਡ ॥ | | | ਨਾਮ ਦੇ ਆਸਰੇ ਬ੍ਰਹਮੰਡ ਅਤੇ ਇਸ ਦੇ ਖੰਡ (ਟੁਕੜੇ) ਹਨ। |
| ਨਾਮ ਕੇ ਧਾਰੇ, ਸਿਮ੍ਰਿਤਿ ਬੇਦ ਪੁਰਾਨ ॥ | | ਇਸ ਪੰਕਤੀ ਵਿਚ ਬੇਦਾਂ ਪੁਰਾਨਾਂ ਦਾ ਜ਼ਿਕਰ ਸਰਸਰੀ ਤੌਰ ਤੇ ਬਾਕੀ ਹੋਰ ਰਚਨਾ ਨਾਲ ਹੈ। ਇਸ ਪੰਕਤੀ ਤੋਂ ਇਹ ਭਾਵ ਨਹੀਂ ਲੈਣਾ ਚਾਹੀਦਾ ਕਿ ਗੁਰੂ ਸਾਹਿਬ ਬੇਦਾਂ ਜਾ ਪੁਰਾਨਾਂ ਦੀ ਫਿਲਾਸਫੀ ਦਾ ਮੰਡਨ ਕਰ ਰਹੇ ਹਨ। | ਨਾਮ ਦੇ ਆਸਰੇ ਹੀ ਗਿਆਨ ਦੇ ਪੁਸਤਕ - ਸਿਮ੍ਰਿਤੀਆਂ, ਬੇਦ ਅਤੇ ਪੁਰਾਨ ਆਦਿ ਹਨ। |
| ਨਾਮ ਕੇ ਧਾਰੇ, ਸੁਨਨ ਗਿਆਨ ਧਿਆਨ ॥ | | | ਨਾਮ ਦੇ ਆਸਰੇ ਗਿਆਨ ਦਾ ਸੁਨਣ ਅਤੇ ਧਿਆਨ ਦਾ ਲਗਣਾ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਨਾਮ ਕੇ ਧਾਰੇ, ਆਗਾਸ ਪਾਤਾਲ ॥ | ਆਗਾਸ਼ | | ਨਾਮ ਦੇ ਆਸਰੇ ਆਕਾਸ਼ ਅਤੇ ਪਾਤਾਲ ਹਨ। |
| ਨਾਮ ਕੇ ਧਾਰੇ, ਸਗਲ ਆਕਾਰ ॥ | | | ਸਾਮ ਦੇ ਆਸਰੇ ਸਭ ਦਿਸਦੇ ਆਕਾਰ ਹਨ। |
| ਨਾਮ ਕੇ ਧਾਰੇ, ਪੁਰੀਆ ਸਭ ਭਵਨ ॥ | ਪੁਰੀਆਂ | | ਨਾਮ ਦੇ ਆਸਰੇ ਸਭ ਪੁਰੀਆਂ ਅਤੇ ਦੁਨੀਆਂ ਦੇ ਭਵਨ ਹਨ। |
| ਨਾਮ ਕੈ ਸੰਗਿ ਉਧਰੇ, ਸੁਨਿ ਸ੍ਵਨ ॥ | | ਇਹ ਪੰਕਤੀ, ਇਸ ਸਾਰੀ ਪਉੜੀ ਵਿਚੋਂ ਸਾਧਕ ਲਈ, ਆਪਣੇ ਉਪਰ ਢੁਕਾਉਣ ਲਈ ਹੈ। ਨਾਮ ਨਾਲ ਉਧਾਰ ਹੁੰਦਾ ਹੈ, ਇਸ ਨਾਮ ਨੂੰ ਕੰਨਾਂ ਨਾਲ ਸੁਣ ਕੇ। ਇਸ ਤਰ੍ਹਾਂ ਕਰਨ ਨਾਲ, ਵਾਹਿਗੁਰੂ ਜੀ ਦਾ ਨਾਮ ਰੂਪ, ਜੋ ਸਾਰੇ ਸੰਸਾਰ ਵਿਚ ਵਿਆਪਕ ਹੈ ਅਤੇ ਜਿਸ ਦੇ ਆਸਰੇ ਸਭ ਕੁਝ ਹੈ, ਨਾਲ ਜੁੜ ਜਾਈਦਾ ਹੇ। | ਨਾਮ ਦੇ ਨਾਲ ਉਧਰੇ ਹਨ (ਕਈ) ਕੰਨਾਂ ਨਾਲ ਸੁਣ ਕੇ (ਨਾਮ ਨੂੰ)। |
| ਕਰਿ ਕਿਰਪਾ, ਜਿਸੁ, ਆਪਨੈ ਨਾਮਿ ਲਾਏ ॥ | | | ਕਿਰਪਾ ਕਰਕੇ ਜਿਸ ਨੂੰ ਆਪਣੇ ਨਾਮ ਵਿਚ ਲਾਵੇ ਭਾਵ ਨਾਮ ਜਪਣ ਲਾ ਦੇਵੇ; |
| ਨਾਨਕ, ਚਉਥੇ ਪਦ ਮਹਿ, ਸੋ ਜਨੁ ਗਤਿ ਪਾਏ ॥੫॥ | ਮਹਿਂ | | ਗੁਰੂ ਸਾਹਿਬ ਫੁਰਮਾਉਂਦੇ ਹਨ, ਚਉਥੇ ਪਦ ਭਾਵ ਤ੍ਰੈਗੁਣੀ ਮਾਇਆ ਤੋਂ ਉਪਰ ਉਠ ਕੇ, ਉਹ ਜਨ ਗਤੀ ਪਾਉਂਦਾ ਹੈ। |
| ਰੂਪੁ ਸਤਿ, ਜਾ ਕਾ ਸਤਿ ਅਸਥਾਨੁ ॥ | | ਸਤਿ ਦਾ ਭਾਵ ਹੈ ਜਿਸ ਉਪਰ ਸਮੇ ਦਾ ਕੋਈ ਫਰਕ ਨਾ ਪਵੇ ਭਾਵ ਜੋ ਅਬਿਨਾਸ਼ੀ ਹੈ। ਸਤਿ ਤੋਂ ਇਹ ਵੀ ਭਾਵ ਹੈ ਕਿ ਇਹ ਪਦਾਰਥ ਹਕੀਕੀ ਹੈ, ਸੁਪਨੇ ਮਾਤਰ ਨਹੀਂ ਹੈ। | ਉਸਦਾ ਰੂਪ ਸੌਂਦਰਯ ਸੱਚ ਹੈ ਅਤੇ ਉਸ ਦਾ ਅਸਥਾਨ (ਸਚਖੰਡ) ਵੀ ਸੱਚ ਹੈ ਭਾਵ ਅਬਿਨਾਸ਼ੀ ਹੈ। |
| ਪੁਰਖੁ ਸਤਿ ਕੇਵਲ ਪਰਧਾਨੁ ॥ | | ਉਹ ਕੋਈ ਨਿਰਜੀਵ ਸ਼ਕਤੀ ਨਹੀਂ ਹੈ ਬਲਕਿ ਪੁਰਖ ਹੈ ਭਾਵ ਵਿਅਕਤੀ ਹੈ, ਸ਼ਖਸੀਅਤ ਹੈ। | ਉਹ ਪੁਰਖ ਆਪ ਸਤਿ ਹੈ ਅਤੇ ਕੇਵਲ ਉਹ ਪਰਧਾਨ ਹੈ (ਹੋਰ ਕੋਈ ਪਰਧਾਨ ਨਹੀਂ ਹੈ)। |
| ਕਰਤੂਤਿ ਸਤਿ, ਸਤਿ ਜਾ ਕੀ ਬਾਣੀ ॥ | | ਉਸਦੀ ਧੁਰੋਂ ਆਈ ਬਾਣੀ ਅਤੇ ਨਾਮ, ਜਿਸ ਰਾਹੀਂ ਜੀਵਾਂ ਦਾ ਉਧਾਰ ਹੁੰਦਾ ਹੈ, ਵੀ ਸਚ ਹੈ। | ਉਸਦੀ ਕਰਤੂਤ ਭਾਵ ਉਸ ਦਾ ਕੀਤਾ ਕੰਮ ਸੱਚ ਹੈ ਅਤੇ ਉਸ ਦੀ ਬਾਣੀ ਸੱਚ ਹੈ। |
| ਸਤਿ ਪੁਰਖ, ਸਭ ਮਾਹਿ ਸਮਾਣੀ ॥ | ਮਾਹਿਂ | | ਉਹ ਸਤਿ ਪੁਰਖ ਸਾਰਿਆਂ ਵਿਚ ਸਮਾਇਆ ਹੋਇਆ ਹੈ। |
| ਸਤਿ ਕਰਮੁ, ਜਾ ਕੀ ਰਚਨਾ ਸਤਿ ॥ | | ਇਸ ਪੰਕਤੀ ਤੋਂ ਅਦਵੈਤ ਵੇਦਾਂਤ ਦਾ ਵਿਰੋਧ ਹੁੰਦਾ ਹੈ ਜਿਸ ਮੁਤਾਬਕ ਇਹ ਦੁਨੀਆ ਬਿਲਕੁਲ ਛਲਾਵਾ ਹੈ ਅਤੇ ਅਵਿਦਿਆ ਜਾਂ ਮਾਇਆ ਦੀ ਰਚਨਾ ਹੈ। | ਉਸ ਦਾ ਕਰਮ ਸੱਚ ਹੈ ਅਤੇ ਉਸਦੀ ਰਚਨਾ ਵੀ ਸੱਚ ਹੈ। |
| ਮੂਲੁ ਸਤਿ, ਸਤਿ ਉਤਪਤਿ ॥ | | | ਮੂਲ ਵਾਹਿਗੁਰੂ ਸੱਚ ਹੈ ਅਤੇ ਉਸ ਤੋਂ ਪੈਦਾ ਹੋਈ ਰਚਨਾ ਵੀ ਸੱਚ ਹੈ ਭਾਵ ਹਕੀਕੀ ਹੈ ਨਾ ਕਿ ਇਕ ਛਲਾਵਾ। |
| ਸਤਿ ਕਰਣੀ, ਨਿਰਮਲ ਨਿਰਮਲੀ ॥ | | | ਉਸਦੀ ਇਹ ਕਰਣੀ ਸੱਚ ਹੈ ਅਤੇ ਬਹੁਤ ਨਿਰਮਲੀ ਹੈ। |
| ਜਿਸਹਿ ਬੁਝਾਏ, ਤਿਸਹਿ ਸਭ ਭਲੀ ॥ | | ੧. 'ਤਿਸਹਿ' ਦਾ ਉਚਾਰਨ 'ਤਿਸਹਿਂ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਤਿਸ ਹੀ ਨੂੰ" ਜਾਂ 'ਤਿਸ ਨੂੰ'।<br>੨. 'ਜਿਸਹਿ' ਦਾ ਉਚਾਰਨ 'ਜਿਸਹਿਂ' ਨਹੀਂ ਹੈ ਅਤੇ ਇਸ ਦਾ ਅਰਥ ਹੈ 'ਜਿਸ ਹੀ ਨੂੰ" ਜਾਂ 'ਜਿਸ ਨੂੰ'। | ਜਿਸ ਨੂੰ ਉਹ ਆਪ ਬੁਝਾਵੇ, ਉਸ ਨੂੰ ਉਸ ਦੀ ਕਰਣੀ ਸਭ ਭਲੀ ਲਗਦੀ ਹੈ। |
| ਸਤਿ ਨਾਮੁ ਪ੍ਰਭ ਕਾ, ਸੁਖਦਾਈ ॥ | | ਇਥੇ ਇਕ ਗੁਰਮਤਿ ਨਾਮ ਦੀ ਗਲ ਹੈ ਜੋ ਕਿ ਸਚ ਹੈ ਅਤੇ ਸੁਖਦਾਈ ਹੈ। ਪਰਮਾਤਮਾ ਦੇ ਨਾਮ ਤਾਂ ਸਭ ਭਲੇ ਹਨ ਕਿਉਕਿ ਇਹ ਸਭ ਨਾਮ ਉਸ ਦੇ ਗੁਣ ਦਸਦੇ ਹਨ ਪਰ ਉਸਦਾ ਸੱਚਾ ਨਾਮ ਜੋ ਸੱਚੇ ਗੁਰੂ ਪਾਸੋਂ ਮਿਲਦਾ ਹੈ, ਖ਼ਾਸ ਹੈ ਅਤੇ ਇਥੇ ਇਕ ਇਸ ਸਚੇ ਗੁਰਮਤਿ ਨਾਮ ਦੀ ਹੀ ਗਲ ਹੈ। | ਪ੍ਰਭੂ ਦਾ ਨਾਮ ਸਤਿ ਹੈ ਅਤੇ ਸੁਖਦਾਈ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੋਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਬਿਸ੍ਵਾਸੁ ਸਤਿ, ਨਾਨਕ, ਗੁਰ ਤੇ ਪਾਈ ॥੬॥ | ਬਿਸ੍ਵਾਸੁ | | ਗੁਰੂ ਸਾਹਿਬ ਫੁਰਮਾਉਂਦੇ ਹਨ, ਸੱਚਾ ਵਿਸ਼ਵਾਸ ਗੁਰੂ ਤੋਂ ਪਾਇਆ ਜਾਂਦਾ ਹੈ। |
| ਸਤਿ ਬਚਨ, ਸਾਧੂ ਉਪਦੇਸ ॥ | ਉਪਦੇਸ਼ | | ਸਾਧੂ ਸਤਿਗੁਰੂ ਦੇ ਬਚਨ ਅਤੇ ਉਪਦੇਸ਼ ਸੱਚ ਹਨ। |
| ਸਤਿ ਤੇ ਜਨ, ਜਾ ਕੈ ਰਿਦੈ ਪ੍ਰਵੇਸ ॥ | ਪ੍ਰਵੇਸ਼ | | ਉਹ ਜਨ ਵੀ ਸੱਚ ਹਨ ਜਿਨਾਂ ਦੇ ਹਿਰਦੇ ਵਿਚ ਇਹ ਉਪਦੇਸ਼ ਅਤੇ ਬਚਨ ਪ੍ਰਵੇਸ਼ ਕਰ ਜਾਂਦੇ ਹਨ। |
| ਸਤਿਨਿਰਤਿ ਬੂਝੈ, ਜੇ ਕੋਇ ॥ | | ੧. ਸਤਿਨਿਰਤਿ = ਸਤਯਨ੍ਰਿਤ = ਸਚ ਝੂਠ<br>੨. ਸਵਾਲ ਹੈ ਕਿ ਸਚ ਝੂਠ ਦੀ ਪਛਾਣ ਕੋਈ ਕਿਵੇਂ ਕਰੇ? ਜਵਾਬ ਹੈ ਕਿ ਸਚ ਝੂਠ ਦੀ ਪਛਾਣ ਗੁਰਮਤਿ ਦਾ ਅਧਿਐਨ ਕਰਕੇ ਭਾਵ ਗੁਰਬਾਣੀ ਦੀ ਵਿਚਾਰ ਤੋਂ ਉਤਪੰਨ ਹੁੰਦਾ ਹੈ। ਗੁਰਬਾਣੀ ਦਾ ਪਾਠ ਕਰਕੇ ਹੀ ਬਿਬੇਕ ਬੁਧਿ ਉਪਜਦੀ ਹੈ। | ਜੇਕਰ ਕੋਈ ਸੱਚ ਝੂਠ ਨੂੰ ਬੁਝ ਲਵੇ (ਗੁਰਬਾਣੀ ਦਾ ਵਿਚਾਰ ਕਰਕੇ) |
| ਨਾਮੁ ਜਪਤ, ਤਾ ਕੀ ਗਤਿ ਹੋਇ ॥ | | ਇਹਨਾਂ ਦਪੰਕਤੀਆਂ ਤੋਂ ਸਿਧ ਹੈ ਕਿ ਨਾਮ ਅਭਿਆਸ ਵਿਚ ਕਾਮਯਾਬੀ ਲਈ ਗੁਰਬਾਣੀ ਪਾਠ ਅਤੇ ਵਿਚਾਰ ਪਰਮ ਜ਼ਰੂਰੀ ਹੈ। ਗੁਰਬਾਣੀ ਤੋਂ ਹੀ ਬਿਬੇਕ ਬੁਧਿ ਦੀ ਪ੍ਰਾਪਤੀ ਹੁੰਦੀ ਹੈ। | ਤਾਂ ਉਸ ਦੀ ਗਤੀ ਨਾਮ ਜਪ ਕੇ ਹੁੰਦੀ ਹੈ। |
| ਆਪਿ ਸਤਿ, ਕੀਆ ਸਭੁ ਸਤਿ ॥ | | | ਉਹ ਆਪ ਸੱਚ ਹੈ ਅਤੇ ਉਸ ਨੇ ਸਭ ਜੋ ਕੀਤਾ ਹੈ ਸੋ ਸੱਚ ਕੀਤਾ ਹੈ। |
| ਆਪੇ ਜਾਨੈ, ਅਪਨੀ ਮਿਤਿ ਗਤਿ ॥ | | | ਉਹ ਆਪ ਹੀ ਆਪਣੀ ਗਤਿ ਅਤੇ ਮਿਤਿ ਜਾਣਦਾ ਹੈ। |
| ਜਿਸ ਕੀ ਸ੍ਰਿਸਟਿ, ਸੁ ਕਰਣੈਹਾਰੁ ॥ | ਸ੍ਰਿਸ਼ਟਿ | ਇਸ ਦੁਨੀਆ ਵਿਚ ਕੇਵਲ ਇਕ ਵਾਹਿਗੁਰੂ ਹੀ ਕੁਝ ਕਰ ਸਕਦਾ ਹੈ। ਜੋ ਵੀ ਹੋਰ ਜੀਵ ਕਰਦੇ ਪਰਤੀਤ ਹੁੰਦੇ ਹਨ ਅਸਲ ਵਿਚ ਉਸ ਦੇ ਕਰਾਏ ਹੀ ਸਭ ਕੁਝ ਕਰਦੇ ਹਨ। ਆਪੋਂ ਕੋਈ ਕੁਝ ਨਹੀਂ ਕਰ ਸਕਦਾ। | ਜਿਸਦੀ ਇਹ ਸਿਸ਼ਟੀ ਹੈ ਉਹ ਹੀ ਇਸ ਵਿਚ ਕੁਝ ਕਰਨਜੋਗ ਹੈ। |
| ਅਵਰ, ਨ ਬੂਝਿ ਕਰਤ ਬੀਚਾਰੁ ॥ | | ਹੋਰ ਕੋਈ ਤਾਂ ਉਸ ਦੀ ਦੁਨੀਆ ਨੂੰ ਬੁਝ ਹੀ ਨਹੀਂ ਸਕਦਾ; ਫੇਰ ਕੁਝ ਵਿਚਾਰ ਕਿਵੇਂ ਸਕਦਾ ਹੈ? | ਹੋਰ ਕੋਈ ਬੁਝ ਕੇ ਵਿਚਾਰ ਨਹੀਂ ਕਰਦਾ। |
| ਕਰਤੇ ਕੀ ਮਿਤਿ, ਨ ਜਾਨੈ ਕੀਆ ॥ | | | ਕਰਤੇ ਦੀ ਮਿਤਿ-ਗਤਿ, ਕੀਤਾ ਹੋਇਆ ਭਾਵ ਪੈਦਾ ਕੀਤਾ ਹੋਇਆ ਜੀਵ ਨਹੀਂ ਜਾਣ ਸਕਦਾ। |
| ਨਾਨਕ, ਜੋ ਤਿਸੁ ਭਾਵੈ, ਸੋ ਵਰਤੀਆ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜੋ ਉਸ ਨੂੰ ਚੰਗਾ ਲਗਦਾ ਹੈ ਸੋ ਹੀ ਹੁੰਦਾ ਹੈ। |
| ਬਿਸਮਨ ਬਿਸਮ, ਭਏ ਬਿਸਮਾਦ ॥ | | | ਉਹ ਬਿਸਮਨ ਬਿਸਮ ਭਾਵ ਅਤਿਅੰਤ ਬਿਸਮਾਦ ਮਾਣਦੇ ਹਨ ਅਤੇ ਇਸ ਤਰ੍ਹਾਂ ਖੁਦ ਵੀ ਬਿਸਮਾਦ ਰੂਪ ਹੁ ਜਾਂਦੇ ਹਨ। |
| ਜਿਨਿ ਬੂਝਿਆ, ਤਿਸੁ ਆਇਆ ਸ੍ਵਾਦ ॥ | | | ਜਿਨਾਂ ਨੇ ਪਰਮਾਤਮਾ ਨੂੰ ਬੁਝ ਲਿਆ ਹੈ, ਉਹਨਾਂ ਨੂੰ ਪਰਮਾਤਮਾ ਦਾ ਸੁਆਦ ਆਇਆ ਹੈ ਭਾਵ ਰਸ ਆਇਆ ਹੈ। |
| ਪ੍ਰਭ ਕੈ ਰੰਗਿ, ਰਾਚਿ ਜਨ ਰਹੇ ॥ | | | ਉਹ ਜਨ, ਪ੍ਰਭੂ ਦੇ ਰੰਗ ਵਿਚ ਹੀ ਰਚੇ ਰਹੇ ਹਨ; |
| ਗੁਰ ਕੈ ਬਚਨਿ, ਪਦਾਰਥ ਲਹੇ ॥ | | | ਜਿਨਾਂ ਨੇ ਗੁਰੂ ਦੇ ਬਚਨ ਰਾਹੀਂ (ਸਾਚ ਆਤਮਕ) ਪਦਾਰਥ ਲੈ ਲਏ ਹਨ। |
| ਓਇ ਦਾਤੇ, ਦੁਖ ਕਾਟਨਹਾਰ ॥ | | | ਉਹ (ਪਰਮਾਤਮਾ ਨਾਲ ਇਕ ਮਿਕ ਹ ਕੇ, ਉਸ ਵਾਂਗੂ ਹੀ) ਦਾਤੇ ਬਣ ਜਾਂਦੇ ਹਨ ਅਤੇ ਦੁਖਾਂ ਦੇ ਕੱਟਣਹਾਰ ਬਣ ਜਾਂਦੇ ਹਨ। |
| ਜਾ ਕੈ ਸੰਗਿ, ਤਰੈ ਸੰਸਾਰ ॥ | | | ਉਹਨਾਂ ਦੇ ਸੰਸਾਰ ਤਰਦਾ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਜਨ ਕਾ ਸੇਵਕੁ, ਸੋ ਵਡਭਾਗੀ ॥ | | ਵਡਭਾਗੀ ਦਾ ਉਚਾਰਨ 'ਵਡਭਾਗੀਂ' ਕਰਨਾ ਠੀਕ ਨਹੀਂ ਹੈ ਕਿਉਂਕਿ ਇਥੇ ਇਹ ਸ਼ਬਦ ਵਿਸ਼ੇਸ਼ਣ ਦੇ ਰੂਪ ਵਿਚ ਹੈ ਨਾ ਕਿ ਬਹੁਵਚਨ ਕਰਣ ਕਾਰਕ ਨਾਂਵ। | ਐਸੇ ਜਨ ਦਾ ਸੇਵਕ ਵਡਭਾਗੀ ਹੁੰਦਾ ਹੈ। |
| ਜਨ ਕੈ ਸੰਗਿ, ਏਕ ਲਿਵ ਲਾਗੀ ॥ | | | ਕਿਉਂਕਿ, ਜਨ ਦੇ ਨਾਲ, ਇਕ ਪਰਮਾਤਮਾ ਨਾਲ ਲਿਵ ਲਗ ਜਾਂਦੀ ਹੈ। |
| ਗੁਨ ਗੋਬਿਦ ਕੀਰਤਨੁ, ਜਨੁ ਗਾਵੈ ॥ | | | ਜਨ, ਗੋਬਿੰਦ ਦੇ ਗੁਣਾਂ ਦਾ ਕੀਰਤਨ ਗਾਉਂਦਾ ਹੈ। |
| ਗੁਰਪ੍ਰਸਾਦਿ, ਨਾਨਕ, ਫਲੁ ਪਾਵੈ ॥੮॥੧੯॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਗੁਰੂ ਦੀ ਕਿਰਪਾ ਨਾਲ, ਉਹ ਫਲ ਪਾ ਲੈਂਦਾ ਹੈ। |
| ਸਲੋਕੁ ॥ | | | |
| ਆਦਿ ਸਚੁ, ਜੁਗਾਦਿ ਸਚੁ ॥ | | ਜੁਗਾਂ ਤੋਂ ਆਦਿ ਦਾ ਭਾਵ ਹੈ ਜਦੋਂ ਤੋਂ ਸ੍ਰਿਸ਼ਟੀ ਵਿਚ ਸਮੇਂ ਦੀ ਗਿਣਤੀ ਸ਼ੁਰੂ ਹੋਈ ਹੈ, ਉਸ ਤੋਂ ਪਹਿਲਾਂ ਵੀ ਵਾਹਿਗੁਰੂ ਸੀ। | ਪਰਮਾਤਮਾ ਸ੍ਰਿਸ਼ਟੀ ਦੇ ਆਦਿ ਵਿਚ ਵੀ ਸੱਚ ਸੀ, ਅਤੇ ਜੁਗਾਂ ਦੇ ਆਦਿ ਵਿਚ ਵੀ ਸੱਚ ਸੀ। |
| ਹੈ ਭਿ ਸਚੁ, ਨਾਨਕ, ਹੋਸੀ ਭਿ ਸਚੁ ॥੧॥ | | ਨੋਟ ਕਰੋ: ਸ੍ਰੀ ਜਪੁ ਜੀ ਸਾਹਿਬ ਵਿਚ ਪਾਠ 'ਭੀ' ਹੈ ਪਰ ਇਥੇ ਪਾਠ 'ਭਿ' ਹੈ; ਪਰ ਅਰਥ ਦਾ ਫਰਕ ਨਹੀਂ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਹੁਣ ਵੀ ਸੱਚ ਹੈ ਅਤੇ ਅੱਗੇ ਨੂੰ ਵੀ ਸੱਚ ਹੋਵੇਗਾ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਚਰਨ ਸਤਿ, ਸਤਿ ਪਰਸਨਹਾਰ ॥ | | ਵਾਹਿਗੁਰੂ ਨਿਰਾਕਾਰ ਹੈ; ਇਸ ਕਰਕੇ ਉਸ ਦੇ ਹੱਡ ਚੰਮ ਦੇ ਚਰਨ ਨਹੀਂ ਹਨ। ਇਥੇ ਚਰਨਾਂ ਤੋਂ ਭਾਵ ਵਾਹਿਗੁਰੂ ਦੀ ਜੋਤਿ ਦਾ ਹਿਰਦੇ ਵਿਚ ਪਰਗਟ ਹੋਣਾ ਹੈ। | ਵਾਹਿਗੁਰੂ ਦੇ ਚਰਨ ਸੱਚ ਹਨ ਅਤੇ ਚਰਨਾਂ ਨੂੰ ਪਰਸਨਵਾਲੇ ਵੀ ਸੱਚ ਹਨ। |
| ਪੂਜਾ ਸਤਿ, ਸਤਿ ਸੇਵਦਾਰ ॥ | | ਪੂਜਾ ਤੋਂ ਭਾਵ ਹੈ ਗੁਰਮਤਿ ਨਾਮ ਰਾਹੀਂ ਅਤੇ ਗੁਰਬਾਣੀ ਰਾਹੀਂ ਸਿਫਤ ਸਾਲਾਹ ਕਰਨ ਦਾ। | ਵਾਹਿਗੁਰੂ ਦੀ ਪੂਜਾ ਸੱਚ ਹੈ ਅਤੇ ਪੂਜਾ ਕਰਨਵਾਲੇ ਸੇਵਾਦਾਰ ਵੀ ਸੱਚ ਹਨ। |
| ਦਰਸਨੁ ਸਤਿ, ਸਤਿ ਪੇਖਨਹਾਰ ॥ | ਦਰਸ਼ਨ | ਵਾਹਿਗੁਰੂ ਨਿਰਾਕਾਰ ਹੈ; ਇਸ ਕਰਕੇ ਉਸ ਦੇ ਦਰਸ਼ਨ ਵੀ ਨਿਰਾਕਾਰੀ ਹਨ, ਦਿਬ-ਲਤੀਫੀ ਜੋਤਿ ਮਈ ਦਰਸ਼ਨ ਹਨ, ਜੋ ਵਡਭਾਗੇ ਪੁਗ-ਖਲੋਤੇ ਗੁਰਸਿਖਾਂ ਨੂੰ ਹੁੰਦੇ ਹਨ। | ਵਾਹਿਗੁਰੂ ਦਾ ਦਰਸ਼ਨ ਸੱਚ ਹੈ ਅਤੇ ਦਰਸ਼ਨ ਦੇਖਣ ਵਾਲੇ ਵੀ ਸੱਚ ਹਨ। |
| ਨਾਮੁ ਸਤਿ, ਸਤਿ ਧਿਆਵਨਹਾਰ ॥ | | ਇਥੇ 'ਨਾਮੁ' ਪਦ ਇਕਵਚਨ ਨਾਂਵ ਹੈ ਅਤੇ ਇਸ ਦਾ ਭਾਵ ਗੁਰਮਤਿ ਨਾਮ ਤੋਂ ਹੈ। ਗੁਰਮਤਿ ਨਾਮ ਦਾ ਮਤਲਬ ਹੈ ਗੁਰੂ ਘਰ ਦਾ ਸੱਚਾ ਨਾਮ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਗੁਰਸਿਖਾਂ ਨੂੰ ਦੀਖਿਆ ਵੇਲੇ ਜਪਣ ਵਾਸਤੇ ਮਿਲਦਾ ਹੈ। | ਉਸ ਦਾ (ਗੁਰਮਤਿ) ਨਾਮ ਸੱਚ ਹੈ ਅਤੇ ਇਸ ਨਾਮ ਨੂੰ ਧਿਆਉਣਵਾਲੇ ਵੀ ਸੱਚ ਹਨ। |
| ਆਪਿ ਸਤਿ, ਸਤਿ ਸਭ ਧਾਰੀ ॥ | | | ਉਹ ਆਪ ਸੱਚ ਹੈ ਅਤੇ ਉਸ ਨੇ ਸਾਰੀ ਜੋ ਸ੍ਰਿਸ਼ਟੀ ਬਣਾ ਕੇ ਧਾਰੀ ਹੈ, ਸੋ ਵੀ ਸੱਚ ਹੈ। |
| ਆਪੇ ਗੁਣ, ਆਪੇ ਗੁਣਕਾਰੀ ॥ | | | ਉਹ ਗੁਣ ਰੂਪ ਵੀ ਆਪ ਹੈ ਅਤੇ ਗੁਣਾਂ ਦਾ ਹੋਰਨਾਂ ਵਿਚ ਪੈਦਾ ਕਰਨਵਾਲਾ ਵੀ ਆਪ ਹੈ। |
| ਸਬਦੁ ਸਤਿ, ਸਤਿ ਪ੍ਰਭੁ ਬਕਤਾ ॥ | ਸ਼ਬਦੁ | 'ਪ੍ਰਭੁ ਬਕਤਾ' ਤੋਂ ਭਾਵ ਹੈ ਗੁਰਮਤਿ ਨਾਮ ਦਾ ਬੋਲਣਾ। | ਉਸ ਦਾ ਸ਼ਬਦ ਸੱਚ ਹੈ ਅਤੇ ਜੋ ਪ੍ਰਭ ਨੂੰ ਬੋਲਦਾ ਹੈ, ਸੋ ਵੀ ਸੱਚ ਹੈ। |
| ਸੁਰਤਿ ਸਤਿ, ਸਤਿ ਜਸੁ ਸੁਨਤਾ ॥ | | | ਸੁਰਤਿ ਜੋ ਨਾਮ ਵਿਚ ਧਿਆਨ ਲਾਉਂਦੀ ਹੈ ਸੱਚ ਹੈ ਅਤੇ ਜੋ ਸੁਰਤਵਾਲਾ ਨਾਮ ਸੁਣਦਾ ਹੈ, ਉਹ ਵੀ ਸੱਚ ਹੈ। |
| ਬੁਝਨਹਾਰ ਕਉ, ਸਤਿ ਸਭ ਹੋਇ ॥ | | | ਜੋ ਕੋਈ ਪਰਮਾਤਮਾ ਨੂੰ ਬੁਝ ਲੈਂਦਾ ਹੈ, ਉਸ ਲਈ ਸਭ ਸੱਚ ਹੋ ਜਾਂਦਾ ਹੈ ਭਾਵ ਸਾਰੇ ਪਰਮਾਤਮਾ ਹੀ ਦਿਸਦਾ ਹੈ॥ |
| ਨਾਨਕ, ਸਤਿ ਸਤਿ ਪ੍ਰਭੁ ਸੋਇ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਪ੍ਰਭੂ ਸੱਚ ਹੈ ਸੱਚ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਸਤਿ ਸਰੂਪੁ, ਰਿਦੈ ਜਿਨਿ ਮਾਨਿਆ ॥ | | ਇਸ ਪੰਕਤੀ ਵਿਚ ਵਾਹਿਗੁਰੂ ਦੇ ਜੋਤਿ ਸਰੂਪ ਦੇ ਦਰਸ਼ਨਾਂ ਦਾ ਭਾਵ ਹੈ। | ਜਿਸ ਨੇ ਸੱਚ ਸਰੂਪ (ਵਾਹਿਗੁਰੂ ਦਾ) ਹਿਰਦੇ ਵਿਚ ਮਾਣਿਆ ਹੈ; |
| ਕਰਨ ਕਰਾਵਨ, ਤਿਨਿ, ਮੂਲੁ ਪਛਾਨਿਆ ॥ | | | ਉਸ ਨੇ ਕਰਨ ਵਾਲਾ ਅਤੇ ਕਰਾਵਨਵਾਲਾ ਵਾਹਿਗੁਰੂ ਜੋ ਸਭ ਦਾ ਮੂਲ ਹੈ, ਨੂੰ ਪਛਾਣ ਲਿਆ ਹੈ। |
| ਜਾ ਕੈ ਰਿਦੈ, ਬਿਸ੍ਵਾਸੁ ਪ੍ਰਭ ਆਇਆ ॥ | ਬਿਸ੍ਵਾਸੁ | | ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਵਿਸ਼ਵਾਸ ਆਇਆ ਹੈ; |
| ਤਤੁ ਗਿਆਨੁ, ਤਿਸੁ ਮਨਿ ਪ੍ਰਗਟਾਇਆ ॥ | | | ਵਾਹਿਗੁਰੂ ਰੂਪੀ ਤੱਤ ਗਿਆਨ ਉਸ ਦੇ ਮਨ ਵਿਚ ਪ੍ਰਗਟ ਹੋ ਗਿਆ ਹੈ ਭਾਵ ਉਹ ਵਾਹਿਗੁਰੂ ਦੇ ਜੋਤਿ ਸਰੂਪੀ ਦਰਸ਼ਨ ਕਰ ਲੈਂਦਾ ਹੈ। |
| ਭੈ ਤੇ, ਨਿਰਭਉ ਹੋਇ ਬਸਾਨਾ ॥ | | | ਉਹ ਮਾਇਆਵੀ ਭੈ ਤੋਂ ਨਿਡਰ ਹੋ ਕੇ ਵੱਸਦਾ ਹੈ। |
| ਜਿਸ ਤੇ ਉਪਜਿਆ, ਤਿਸੁ ਮਾਹਿ ਸਮਾਨਾ ॥ | ਮਾਹਿੰ | | ਜਿਸ ਤੋਂ ਉਪਜਿਆ ਸੀ ਫਿਰ ਉਸ ਵਿਚ ਹੀ ਸਮਾ ਜਾਂਦਾ ਹੈ। |
| ਬਸਤੁ ਮਾਹਿ, ਲੇ ਬਸਤੁ ਗਡਾਈ ॥ | ਮਾਹਿੰ | | ਜੇਕਰ ਇਕ ਚੀਜ਼ ਵਿਚ ਦੂਜੀ ਚੀਜ਼ ਰਲਾ ਦਿਤੀ ਜਾਵੇ; |
| ਤਾ ਕਉ ਭਿੰਨ, ਨ ਕਹਨਾ ਜਾਈ ॥ | | | ਤਾਂ ਉਹ ਚੀਜ਼ ਫਿਰ ਅਲਗ ਨਹੀਂ ਕਹੀ ਜਾ ਸਕਦਾ। (ਇਸੇ ਤਰ੍ਹਾਂ ਹੀ) |
| ਬੂਝੈ, ਬੂਝਨਹਾਰੁ ਬਿਬੇਕ ॥ | | | ਕੋਈ ਬੁਝਣਵਾਲਾ ਬਿਬੇਕੀ ਸਮਝਦਾ ਹੈ; |
| ਨਾਰਾਇਨ ਮਿਲੇ, ਨਾਨਕ, ਏਕ ॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਨਾਰਾਇਣ ਨੂੰ ਮਿਲ ਕੇ ਜੀਵ ਇਕ ਰੂਪ ਹੋ ਜਾਂਦਾ ਹੈ। |
| ਠਾਕੁਰ ਕਾ ਸੇਵਕੁ, ਆਗਿਆਕਾਰੀ ॥ | | ਨੋਟ ਕਰੋ 'ਠਾਕੁਰ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਸਾਹਿਬ ਦਾ ਸੇਵਕ ਉਹ ਹੈ ਜੋ ਸਾਹਿਬ ਦਾ ਆਗਿਆਕਾਰੀ ਹੋਵੇ। |
| ਠਾਕੁਰ ਕਾ ਸੇਵਕੁ, ਸਦਾ ਪੂਜਾਰੀ ॥ | | ੧. ਨੋਟ ਕਰੋ 'ਠਾਕੁਰ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ।<br>੨. ਗੁਰਮਤਿ ਵਿਚ ਸਾਹਿਬ ਦੀ ਸੇਵਾ ਦਾ ਭਾਵ ਮੁਖ ਤੌਰ ਤੇ ਪਰਮਾਤਮਾ ਦੀ ਸੇਵਾ, ਨਾਮ ਰਾਹੀਂ ਅਤੇ ਗੁਰਬਾਣੀ ਰਾਹੀਂ ਸਿਫਤ ਸਾਲਾਹ ਕਰਨ ਤੋਂ ਹੈ। | ਸਾਹਿਬ ਦਾ ਸੇਵਕ ਉਹ ਹੈ ਜੋ ਸਦਾ ਸਾਹਿਬ ਦਾ ਪੂਜਾਰੀ ਹੋਵੇ ਭਾਵ ਸਦਾ ਸੇਵਾ ਕਰੇ। |
| ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ ॥ | | ਨੋਟ ਕਰੋ 'ਠਾਕੁਰ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਸਾਹਿਬ ਦੇ ਸੇਵਕ ਦੇ ਮਨ ਵਿਚ ਸਾਹਿਬ ਦੀ ਪਰਤੀਤ (ਵਿਸ਼ਵਾਸ) ਹੁੰਦੀ ਹੈ। |
| ਠਾਕੁਰ ਕੇ ਸੇਵਕ ਕੀ, ਨਿਰਮਲ ਰੀਤਿ ॥ | | ਨੋਟ ਕਰੋ 'ਠਾਕੁਰ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਸਾਹਿਬ ਦੇ ਸੇਵਕ ਦੀ ਰੀਤ ਨਿਰਮਲ ਹੁੰਦੀ ਹੈ। |
| ਠਾਕੁਰ ਕਉ, ਸੇਵਕੁ ਜਾਨੈ ਸੰਗਿ ॥ | | ਨੋਟ ਕਰੋ 'ਠਾਕੁਰ' ਦੇ 'ਕ' ਨੂੰ ਔਂਕੜ ਹੈ ਅਤੇ ਇਸਦਾ ਉਚਾਰਨ ਕਰਨਾ ਚਾਹੀਦਾ ਹੈ। | ਸਾਹਿਬ ਨੂੰ ਸੇਵਕ ਸਦਾ ਨਾਲ ਸਮਝਦਾ ਹੈ। |
| ਪ੍ਰਭ ਕਾ ਸੇਵਕੁ, ਨਾਮ ਕੈ ਰੰਗਿ ॥ | | | ਪ੍ਰਭੂ ਦਾ ਸੇਵਕ ਸੋ ਹੈ ਜੋ ਨਾਮ ਦੇ ਰੰਗ ਵਿਚ ਰਹੇ। |
| ਸੇਵਕ ਕਉ, ਪ੍ਰਭ ਪਾਲਨਹਾਰਾ ॥ | | | (ਐਸੇ) ਸੇਵਕ ਨੂੰ ਪ੍ਰਭੂ ਪਾਲਣਹਾਰਾ ਭਾਵ ਸਾਂਭਣਵਾਲਾ ਹੁੰਦਾ ਹੈ। |
| ਸੇਵਕ ਕੀ, ਰਾਖੈ ਨਿਰੰਕਾਰਾ ॥ | | | ਸੇਵਕ ਦੀ ਇਜ਼ਤ ਨਿਰੰਕਾਰ ਵਾਹਿਗੁਰੂ ਰੱਖਦਾ ਹੈ। |
| ਸੋ ਸੇਵਕੁ, ਜਿਸੁ, ਦਇਆ ਪ੍ਰਭੁ ਧਾਰੈ ॥ | | | ਸੇਵਕ ਉਹ ਹੈ, ਜਿਸ ਉਪਰ ਪ੍ਰਭੂ ਦਇਆ ਧਾਰੇ। |
| ਨਾਨਕ, ਸੋ ਸੇਵਕੁ, ਸਾਸਿ ਸਾਸਿ ਸਮਾਰੈ ॥੩॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਸੇਵਕ ਫਿਰ ਸਵਾਸ ਸਵਾਸ ਨਾਮ ਸੰਮਾਰਦਾ ਹੈ ਭਾਵ ਜਪਦਾ ਹੈ। |
| ਅਪੁਨੇ ਜਨ ਕਾ, ਪਰਦਾ ਢਾਕੈ ॥ | | 'ਅਪੁਨੇ' ਦਾ ਉਚਾਰਨ 'ਅਪਨੇ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਵਾਹਿਗੁਰੂ ਆਪਣੇ ਜਨ ਦਾ ਪਰਦਾ ਢੱਕਦਾ ਹੈ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਅਪਨੇ ਸੇਵਕ ਕੀ, ਸਰਪਰ ਰਾਖੈ ॥ | | ਸਰਪਰ = ਪੂਰੀ ਤਰ੍ਹਾਂ। 'ਸਰਪਰ' ਇਥੇ ਕਿਰਿਆ ਵਿਸ਼ੇਸ਼ਣ ਸ਼ਬਦ ਹੈ, 'ਰਾਖੈ' ਕਿਰਿਆ ਦਾ। | ਉਹ ਆਪਣੇ ਸੇਵਕ ਦੀ ਪੂਰੀ ਤਰ੍ਹਾਂ ਰੱਖਦਾ ਹੈ। |
| ਅਪਨੇ ਦਾਸ ਕਉ, ਦੇਇ ਵਡਾਈ ॥ | | | ਉਹ ਆਪਣੇ ਦਾਸ ਨੂੰ ਵਡਿਆਈ ਭਾਵ ਇਜ਼ਤ ਦਿੰਦਾ ਹੈ। |
| ਅਪਨੇ ਸੇਵਕ ਕਉ, ਨਾਮੁ ਜਪਾਈ ॥ | | | ਉਹ ਆਪਣੇ ਸੇਵਕ ਨੂੰ ਨਾਮ ਜਪਾਉਂਦਾ ਹੈ। |
| ਅਪਨੇ ਸੇਵਕ ਕੀ, ਆਪਿ ਪਤਿ ਰਾਖੈ ॥ | | | ਆਪਣੇ ਸੇਵਕ ਦੀ ਪਤਿ ਉਹ ਆਪ ਰੱਖਦਾ ਹੈ। |
| ਤਾ ਕੀ ਗਤਿ ਮਿਤਿ, ਕੋਇ ਨ ਲਾਖੈ ॥ | | | ਉਸ ਦੀ ਗਤਿ ਮਿਤਿ ਕੋਈ ਨਹੀਂ ਲਖ ਸਕਦਾ ਭਾਵ ਪਛਾਣ ਸਕਦਾ। |
| ਪ੍ਰਭ ਕੇ ਸੇਵਕ ਕਉ, ਕੋ ਨ ਪਹੂਚੈ ॥ | ਪਹੂੰਚੈ | | ਪ੍ਰਭੂ ਦੇ ਸੇਵਕ ਤਾਂਈਂ ਕੋਈ ਨਹੀਂ ਪਹੁੰਚ ਸਕਦਾ। |
| ਪ੍ਰਭ ਕੇ ਸੇਵਕ, ਊਚ ਤੇ ਊਚੇ ॥ | | | ਪਭੂ ਦਾ ਸੇਵਕ ਉਚੇ ਤੋਂ ਉਚਾ ਭਾਵ ਬਹੁਤ ਉਚਾ ਹੁੰਦਾ ਹੈ। |
| ਜੋ ਪ੍ਰਭਿ, ਅਪਨੀ ਸੇਵਾ ਲਾਇਆ ॥ | | | ਜੋ ਪ੍ਰਭੂ ਨੇ ਆਪਣੀ ਸੇਵਾ ਵਿਚ ਲਾਇਆ ਹੈ; |
| ਨਾਨਕ, ਸੋ ਸੇਵਕੁ, ਦਹਦਿਸਿ ਪ੍ਰਗਟਾਇਆ ॥੪॥ | ਦਹਦਿਸ਼ਿ | ਦਹਦਿਸਿ = ਦਸਾਂ ਦਿਸ਼ਾਵਾਂ ਵਿਚ ਭਾਵ ਸਾਰੇ ਪਾਸੇ। | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਸੇਵਕ, ਵਾਹਿਗੁਰੂ ਨੇ ਦਸਾਂ ਦਿਸ਼ਾਂ ਵਿਚ ਪ੍ਰਗਟਾ ਦਿਤਾ ਹੈ। |
| ਨੀਕੀ ਕੀਰੀ ਮਹਿ, ਕਲ ਰਾਖੈ ॥ | ਮਹਿਂ | | (ਪਰਮਾਤਮਾ ਚਾਹੇ ਤਾਂ) ਨਿਕੀ ਕੀੜੀ ਵਿਚ ਤਾਕਤ ਰੱਖ ਦਿੰਦਾ ਹੈ; |
| ਭਸਮ ਕਰੈ, ਲਸਕਰ ਕੋਟਿ ਲਾਖੈ ॥ | ਲਸ਼ਕਰ | | ਜੋ ਕਿ ਕਰੋੜਾਂ ਲਸ਼ਕਰਾਂ ਨੂੰ ਸੁਆਹ ਕਰ ਦਿੰਦੀ ਹੈ। |
| ਜਿਸ ਕਾ ਸਾਸੁ, ਨ ਕਾਢਤ ਆਪਿ ॥ | | | ਜਿਸ ਦਾ ਸਾਹ ਉਹ ਆਪ ਨਹੀਂ ਕੱਢਦਾ; |
| ਤਾ ਕਉ, ਰਾਖਤ ਦੇ ਕਰਿ ਹਾਥ ॥ | | | ਉਸ ਨੂੰ, ਉਹ ਹੱਥ ਦੇ ਕੇ ਰੱਖਦਾ ਹੈ। |
| ਮਾਨਸ ਜਤਨ ਕਰਤ, ਬਹੁ ਭਾਤਿ ॥ | ਭਾਂਤਿ | | ਮਨੁੱਖ ਜੀਉਂਦਾ ਰਹਿਣ ਲਈ ਅਨੇਕ ਤਰਾਂ ਦੇ ਜਤਨ ਜਾਂ ਕੋਸ਼ਿਸ਼ਾਂ ਕਰਦਾ ਹੈ; |
| ਤਿਸ ਕੇ ਕਰਤਬ, ਬਿਰਥੇ ਜਾਤਿ ॥ | | | ਪਰ ਉਸ ਦੇ ਇਹ ਸਭ ਕਰਤਬ ਬਿਅਰਥ ਜਾਂਦੇ ਹਨ (ਕਿਉਂਕਿ); |
| ਮਾਰੈ ਨ ਰਾਖੈ, ਅਵਰੁ ਨ ਕੋਇ ॥ | | | ਪਰਮਾਤਮਾ ਤੋਂ ਬਿਨਾ, ਨਾ ਕੋਈ ਹੋਰ ਮਾਰਦਾ ਹੈ ਤੇ ਨਾ ਕੋਈ ਬਚਾਉਂਦਾ ਹੈ। |
| ਸਰਬ ਜੀਆ ਕਾ ਰਾਖਾ, ਸੋਇ ॥ | ਜੀਆਂ | | ਸਾਰੇ ਜੀਵ ਜੰਤਾਂ ਦਾ ਰਾਖਾ ਕੇਵਲ ਉਹ ਪਰਮਾਤਮਾ ਹੈ। |
| ਕਾਹੇ, ਸੋਚ ਕਰਹਿ, ਰੇ ਪ੍ਰਾਣੀ ॥ | ਕਰਹਿਂ | ਸੋਚ = ਫਿਕਰ। | ਕਿਉਂ, ਫਿਕਰ ਕਰਦਾ ਹੈਂ, ਹੇ ਪ੍ਰਾਣੀ? |
| ਜਪਿ, ਨਾਨਕ, ਪ੍ਰਭ ਅਲਖ ਵਿਡਾਣੀ ॥੫॥ | ਅਲੱਖ | | ਗੁਰੂ ਸਾਹਿਬ ਫੁਰਮਾਉਂਦੇ ਹਨ, ਪ੍ਰਭ ਜੋ ਕਿ ਅਲਖ ਹੈ ਅਤੇ ਅਸਚਰਜ ਰੂਪ ਹੈ, ਨੂੰ ਜਪ। |
| ਬਾਰੰਬਾਰ ਬਾਰ, ਪ੍ਰਭੁ ਜਪੀਐ ॥ | | | ਬਾਰ ਬਾਰ ਭਾਵ ਅਨੇਕਾਂ ਵਾਰ ਪ੍ਰਭੂ ਨੂੰ ਜਪਣਾ ਚਾਹੀਦਾ ਹੈ। |
| ਪੀ ਅੰਮ੍ਰਿਤੁ ਇਹੁ, ਮਨੁ ਤਨੁ ਧ੍ਰਪੀਐ ॥ | | 'ਇਹੁ' ਪੜਨਾਂਵੀਂ ਵਿਸ਼ੇਸ਼ਣ ਹੈ ਅਤੇ ਇਸ ਦਾ ਸੰਬੰਧ 'ਅੰਮ੍ਰਿਤੁ' ਨਾਲ ਹੈ ਨਾ ਕਿ 'ਮਨੁ ਤਨੁ' ਨਾਲ। ਇਹ ਅਰਥ ਨਹੀਂ ਹੈ ਕਿ ਅੰਮ੍ਰਿਤ ਪੀ ਕੇ, ਇਹ ਮਨ ਤੇ ਤਨ ਰੱਜ ਜਾਂਦਾ ਹੈ ਬਲਕਿ ਇਹ ਅੰਮ੍ਰਿਤ ਪੀ ਕੇ ਮਨ ਤਨ ਰੱਜ ਜਾਂਦੇ ਹਨ। ਲੋਕ ਸੁਆਦੀ ਖਾਣਿਆਂ ਨੂੰ ਵੀ ਅੰਮ੍ਰਿਤ ਕਹਿੰਦੇ ਹਨ ਅਤੇ ਕੋਈ ਸਵਰਗ ਵਿਚ ਦੇਵਤਿਆਂ ਵਾਲਾ ਵੀ ਅੰਮ੍ਰਿਤ ਸੁਣੀਦਾ ਹੈ ਪਰ ਗੁਰੂ ਸਾਹਿਬ ਇਥੇ ਨਾਮ ਸਿਮਰਨ ਦੀ ਵਿਸ਼ੇਸ਼ਤਾ ਦੱਸਦਾ ਹੋਏ ਫੁਰਮਾਉਂਦੇ ਹਨ ਕਿ ਇਹ ਨਾਮ ਸਿਮਰਨ ਰੂਪੀ ਅੰਮ੍ਰਿਤ ਪੀ ਕੇ ਮਨ ਤੇ ਤਨ ਰੱਜ ਜਾਂਦੇ ਹਨ। | ਇਹ ਅੰਮ੍ਰਿਤ ਪੀ ਕੇ, ਮਨ ਅਤੇ ਤਨ ਰੱਜ ਜਾਂਦੇ ਹਨ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਨਾਮ ਰਤਨੁ, ਜਿਨਿ ਗੁਰਮੁਖਿ ਪਾਇਆ ॥ | | 'ਗੁਰਮੁਖਿ' ਦਾ ਭਾਵ ਇਥੇ 'ਗੁਰਮਤਿ' ਹੈ। ਜੇ ਇਸ ਦਾ ਅਰਥ 'ਗੁਰਸਿਖ' ਕੀਤਾ ਜਾਵੇ ਤਾਂ ਇਹ ਸੰਭਾਵਨਾ ਰਹੇਗੀ ਕਿ ਕੋਈ ਗੁਰਮੁਖ ਅਜਿਹੇ ਵੀ ਹੁੰਦੇ ਹਨ ਜੋ ਨਾਮ ਰਤਨੁ ਨਹੀਂ ਪਾਉਂਦੇ। | ਨਾਮ ਰਤਨ ਜਿਨਾਂ ਨੇ ਗੁਰੂ ਦੇ ਰਾਹੀਂ ਭਾਵ ਗੁਰਮਤਿ ਅਨੁਸਾਰ ਪਾਇਆ ਹੈ; |
| ਤਿਸੁ ਕਿਛੁ ਅਵਰੁ, ਨਾਹੀ ਦ੍ਰਿਸਟਾਇਆ ॥ | ਨਾਹੀਂ, ਦ੍ਰਿਸ਼ਟਾਇਆ | ਦ੍ਰਿਸਟਾਇਆ = ਦ੍ਰਿਸਟਿ+ਆਇਆ। | ਉਸ ਨੂੰ ਕੁਝ ਹੋਰ ਦ੍ਰਿਸ਼ਟੀ ਨਹੀਂ ਆਇਆ ਭਾਵ ਉਹ ਹੋਰ ਕਿਸੇ ਸ਼ੈ ਦੀ ਪਰਵਾਹ ਨਹੀਂ ਕਰਦੇ। |
| ਨਾਮੁ ਧਨੁ, ਨਾਮੋ ਰੂਪੁ ਰੰਗੁ ॥ | | | ਉਸ ਲਈ ਨਾਮ ਧਨ ਅਤੇ ਨਾਮ ਹੀ ਰੂਪ ਅਤੇ ਰੰਗ ਤਮਾਸ਼ਿਆਂ ਦਾ ਰਸ ਹੋ ਜਾਂਦਾ ਹੈ। |
| ਨਾਮੋ ਸੁਖੁ, ਹਰਿਨਾਮ ਕਾ ਸੰਗੁ ॥ | | | ਨਾਮ ਹੀ ਉਸ ਲਈ ਸੁਖ ਅਤੇ ਹਰੀ ਦਾ ਨਾਮ ਹੀ ਉਸ ਦਾ ਸੰਗ (ਸੰਗਤ) ਬਣ ਜਾਂਦਾ ਹੈ। |
| ਨਾਮ ਰਸਿ, ਜੋ ਜਨ ਤ੍ਰਿਪਤਾਨੇ ॥ | | | ਨਾਮ ਦੇ ਰਸ ਨਾਲ, ਜੋ ਜਨ ਤ੍ਰਿਪਤਾ ਜਾਂਦੇ ਹਨ; |
| ਮਨ ਤਨ, ਨਾਮਹਿ ਨਾਮਿ ਸਮਾਨੇ ॥ | ਮਹਿਂ | ਨਾਮਹਿ ਨਾਮਿ' ਦਾ ਉਚਾਰਨ 'ਨਾਮਹਿਂ ਨਾਮਿ' ਕਰਨਾ ਠੀਕ ਨਹੀਂ ਕਿਉਂਕਿ ਇਕ ਤਾਂ ਇਹ ਕਿਰਿਆਵਾਚੀ ਸ਼ਬਦ ਨਹੀਂ ਹੈ ਅਤੇ ਦੂਸਰਾ ਇਹ ਬਹੁਵਚਨ ਨਾਂਵ ਵੀ ਨਹੀਂ ਹੈ। ਸੋ ਨਾਸਕੀ ਉਚਾਰਨ ਕਰਨਾ ਗ਼ਲਤ ਹੈ। 'ਨਾਮਹਿ ਨਾਮ' ਦਾ ਭਾਵ ਹੀ 'ਨਾਮ ਹੀ ਨਾਮ ਵਿਚ' | ਉਹ ਮਨ ਕਰਕੇ ਅਤ ਤਨ ਕਰਕੇ ਨਾਮ ਹੀ ਨਾਮ ਵਿਚ ਸਮਾਏ ਰਹਿੰਦੇ ਹਨ ਭਾਵ ਨਾਮ ਵਿਚ ਹੀ ਲੀਨ ਰਹਿੰਦੇ ਹਨ ਮਨ-ਬਚ-ਕਰਮ ਕਰਕੇ। |
| ਊਠਤ, ਬੈਠਤ, ਸੋਵਤ ਨਾਮ ॥ | | | ਉਠਦਿਆਂ, ਬੈਠਦਿਆਂ ਅਤੇ ਸਉਂਦਿਆਂ ਉਹ ਨਾਮ ਹੀ ਜਪਦੇ ਰਹਿੰਦੇ ਹਨ। |
| ਕਹੁ ਨਾਨਕ, ਜਨ ਕੈ ਸਦ ਕਾਮ ॥੬॥ | | 'ਕਾਮ' ਦਾ ਭਾਵ ਹੈ ਕੰਮ ਅਤੇ ਇਹ ਸ਼ਬਦ ਬਹੁਵਚਨ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਸੇਵਕਾਂ ਦੇ ਸਦਾ ਇਹੋ ਹੀ ਕੰਮ ਹੁੰਦੇ ਹਨ (ਕਿ ਨਾਮ ਜੀ ਜਪਦੇ ਰਹੀਏ)। |
| ਬੋਲਹੁ ਜਸੁ ਜਿਹਬਾ, ਦਿਨੁ ਰਾਤਿ ॥ | | | ਜੀਭ ਨਾਲ, ਦਿਨ ਰਾਤ, ਪ੍ਰਭੂ ਦਾ ਜਸ ਬੋਲੋ; |
| ਪ੍ਰਭਿ ਅਪਨੈ, ਜਨ ਕੀਨੀ ਦਾਤਿ ॥ | | | ਆਪਣੇ ਪ੍ਰਭੂ ਨੇ, ਆਪਣੇ ਜਨਾਂ ਤੇ ਇਹ ਦਾਤ ਕੀਤੀ ਹੋਈ ਹੁੰਦੀ ਹੈ। |
| ਕਰਹਿ ਭਗਤਿ, ਆਤਮ ਕੈ ਚਾਇ ॥ | ਕਰਹਿਂ | ਇਹਨਾਂ ਦੋਪੰਕਤੀਆਂ ਵਿਚ 'ਕਰਹਿ' ਅਤੇ 'ਰਹਹਿ' ਕਿਰਿਆਵਾਂ ਤੋਂ ਸਿਧ ਹੈ ਕਿ ਇਹਨਾਂ ਦੇ ਕਰਤੇ ਬਹੁਵਚਨ ਹਨ; ਸੋ ਅਰਥ ਇਸੇ ਅਨੁਸਾਰ ਕੀਤੇ ਗਏ ਹਨ। | ਉਹ ਆਤਮ ਦੇ ਚਾਓ ਵਿਚ ਭਗਤੀ ਕਰਦੇ ਹਨ। ਭਾਵ ਇਹ ਕਿ ਉਹ ਆਤਮਕ ਲਾਹੇ ਲਈ ਭਗਤੀ ਕਰਦੇ ਹਨ; ਕਿਸੇ ਸੰਸਾਰੀ ਮਨੋਰਥ ਲਈ ਨਹੀਂ। |
| ਪ੍ਰਭ ਅਪਨੇ ਸਿਉ, ਰਹਹਿ ਸਮਾਇ ॥ | ਰਹਹਿਂ, ਸਿਉਂ | ਇਹਨਾਂ ਦੋਪੰਕਤੀਆਂ ਵਿਚ 'ਕਰਹਿ' ਅਤੇ 'ਰਹਹਿ' ਕਿਰਿਆਵਾਂ ਤੋਂ ਸਿਧ ਹੈ ਕਿ ਇਹਨਾਂ ਦੇ ਕਰਤੇ ਬਹੁਵਚਨ ਹਨ; ਸੋ ਅਰਥ ਇਸੇ ਅਨੁਸਾਰ ਕੀਤੇ ਗਏ ਹਨ। | ਉਹ ਆਪਣੇ ਪ੍ਰਭੂ ਵਿਚ ਸਮਾਏ ਰਹਿੰਦੇ ਹਨ। |
| ਜੋ ਹੋਆ, ਹੋਵਤ ਸੋ ਜਾਨੈ ॥ | | ੧. ਹੋਆ = ਜੋ ਹੋਇਆ ਹੈ; ਹੋਵਤ = ਜੋ ਹੋਣਾ ਹੈ।<br>੨. ਇਹਨਾਂ ਦੋਪੰਕਤੀਆਂ ਵਿਚ 'ਜਾਨੈ' ਅਤੇ 'ਪਛਾਨੈ' ਕਿਰਿਆਵਾਂ ਤੋਂ ਸਿਧ ਹੈ ਕਿ ਇਹਨਾਂ ਦੇ ਕਰਤੇ ਇਕਵਚਨ ਹਨ; ਸੋ ਅਰਥ ਇਸ ਅਨੁਸਾਰ ਕੀਤੇ ਗਏ ਹਨ। | ਜੋ ਹੋਇਆ ਹੈ ਅਤੇ ਜੋ ਹੋਣਾ ਹੈ, ਉਸ ਨੂੰ ਜਾਣਦਾ ਹੈ ਭਾਵ ਬੁਝਦਾ ਹੈ। |
| ਪ੍ਰਭ ਅਪਨੇ ਕਾ, ਹੁਕਮੁ ਪਛਾਨੈ ॥ | | | ਉਹ ਆਪਣੇ ਪ੍ਰਭੂ ਦਾ ਹੁਕਮ ਪਛਾਣਦਾ ਹੈ। |
| ਤਿਸ ਕੀ ਮਹਿਮਾ, ਕਉਨ ਬਖਾਨਉ ॥ | ਬਖਾਨਉਂ | | ਉਸ ਦੀ ਮਹਿਮਾਂ ਮੈਂ ਕੀ ਵਖਾਣਾਂ? ਭਾਵ ਨਹੀਂ ਵਖਾਣ ਸਕਦਾ। |
| ਤਿਸ ਕਾ ਗੁਨੁ ਕਹਿ ਏਕ ਨ ਜਾਨਉ ॥ | ਜਾਨਉਂ | | ਉਸਦਾ ਗੁਣ ਕਹਿ ਸਕਾਂ, ਮੈਂ ਇਕ ਨਹੀਂ ਜਾਣਦਾ ਭਾਵ ਮੈਂ ਉਸ ਦੇ ਗੁਣਾਂ ਦੀ ਉਪਮਾ ਨਹੀਂ ਜਾਣਦਾ। |

| ਸੰਥਿਆ – ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਆਠ ਪਹਰ, ਪ੍ਰਭ ਬਸਹਿ ਹਜੂਰੇ ॥ | ਬਸਹਿੰ | | ਅਠੇ ਪਹਿਰ ਉਹ ਪ੍ਰਭੂ ਦੀ ਹਜ਼ੂਰੀ ਵਿਚ ਵੱਸਦੇ ਹਨ ਭਾਵ ਨਾਮ ਜਪਦੇ ਰਹਿੰਦੇ ਹਨ। |
| ਕਹੁ ਨਾਨਕ, ਸੇਈ ਜਨ ਪੂਰੇ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਐਸੇ ਜਨ ਹੀ ਪੂਰੇ ਹਨ। |
| ਮਨ ਮੇਰੇ, ਤਿਨ ਕੀ ਓਟ ਲੇਹਿ ॥ | | ਇਹਨਾਂ ਦੋਪੰਕਤੀਆਂ ਵਿਚ 'ਜਨ' ਬਹੁਵਚਨ ਹੈ। | ਮੇਰੇ ਮਨਾ, ਉਹਨਾਂ ਦੀ ਓਟ ਲੈ। ਭਾਵ ਗੁਰਮੁਖਾਂ ਦੀ ਓਟ ਲੈ। |
| ਮਨੁ ਤਨੁ ਅਪਨਾ, ਤਿਨ ਜਨ ਦੇਹਿ ॥ | | ਇਹਨਾਂ ਦੋਪੰਕਤੀਆਂ ਵਿਚ 'ਜਨ' ਬਹੁਵਚਨ ਹੈ। | ਆਪਣਾ ਮਨ ਅਤੇ ਤਨ ਉਹਨਾਂ ਜਨਾਂ ਨੂੰ ਦੇ। |
| ਜਿਨਿ ਜਨਿ, ਅਪਨਾ ਪ੍ਰਭੂ ਪਛਾਤਾ ॥ | | ਅਗਲੀਆਂ ਸਭ ਪੰਕਤੀਆਂ ਵਿਚ 'ਜਨ' ਇਕਵਚਨ ਹੈ; ਸੋ ਅਰਥ ਵੀ ਇਸੇ ਅਨੁਸਾਰ ਕੀਤੇ ਗਏ ਹਨ। | ਜਿਸ ਜਨ ਨੇ ਆਪਣਾ ਪ੍ਰਭੂ ਪਛਾਣ ਲਿਆ ਹੈ; |
| ਸੋ ਜਨੁ, ਸਰਬ ਥੋਕ ਕਾ ਦਾਤਾ ॥ | | | ਉਹ ਜਨ, ਸਾਰਿਆਂ ਥੋਕਾਂ ਭਾਵ ਪਦਾਰਥਾਂ ਦਾ ਦਾਤਾ ਹੈ। |
| ਤਿਸ ਕੀ ਸਰਨਿ, ਸਰਬ ਸੁਖ ਪਾਵਹਿ ॥ | ਸ਼ਰਨਿ, ਪਾਵਹਿੰ | | ਉਸ ਦੀ ਸ਼ਰਣ ਵਿਚ ਤੂੰ ਸਾਰੇ ਸੁਖ ਪਾ ਲਵੇਂਗਾ। |
| ਤਿਸ ਕੈ ਦਰਸਿ, ਸਭ ਪਾਪ ਮਿਟਾਵਹਿ ॥ | ਦਰਸ਼ਿ, ਮਿਟਾਵਹਿੰ | | ਉਸ ਦੇ ਦਰਸ਼ਨ ਨਾਲ ਸਾਰੇ ਪਾਪ ਮਿਟਾ ਲਵੇਂਗਾ। |
| ਅਵਰ ਸਿਆਨਪ ਸਗਲੀ, ਛਾਡੁ ॥ | | | ਹੋਰ ਸਾਰੀ ਸਿਆਣਪ ਛੱਡ ਦੇ; |
| ਤਿਸੁ ਜਨ ਕੀ, ਤੂ ਸੇਵਾ ਲਾਗੁ ॥ | | | ਅਤੇ ਉਸ ਜਨ ਦੀ ਸੇਵ ਵਿਚ ਲੱਗ। |
| ਆਵਨੁ ਜਾਨੁ ਨ ਹੋਵੀ, ਤੇਰਾ ॥ | | | ਫੇਰ ਤੇਰਾ ਆਉਣਾ ਜਾਣਾ (ਜੰਮਣਾ ਮਰਣਾ) ਨਹੀਂ ਹੋਵੇਗਾ। |
| ਨਾਨਕ, ਤਿਸੁ ਜਨ ਕੇ, ਪੂਜਹੁ ਸਦ ਪੈਰਾ ॥੮॥੧੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਜਨ ਦੇ ਸਦਾ ਪੈਰ ਪੂਜ। |
| ਸਲੋਕੁ ॥ | | ਇਸ ਸਲੋਕ ਵਿਚ ਹਜ਼ੂਰ, ਸਤਿਗੁਰ ਦੀ ਪਰਿਭਾਸ਼ਾ ਦਿੰਦੇ ਹਨ। | |
| ਸਤਿ ਪੁਰਖੁ ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ ॥ | ਨਾਂਉਂ | | ਜਿਸ ਨੇ ਸਤਿ ਪੁਰਖ ਵਾਹਿਗੁਰੂ ਨੂੰ ਜਾਣਿਆ ਹੈ, ਉਸ ਦਾ ਨਾਂ ਸਤਿਗੁਰ ਹੈ। |
| ਤਿਸ ਕੈ ਸੰਗਿ, ਸਿਖੁ ਉਧਰੈ, ਨਾਨਕ, ਹਰਿ ਗੁਨ ਗਾਉ ॥੧॥ | | ਹਾਲਾਂਕਿ ਇਥੇ ਕਿਰਿਆ 'ਗਾਉ' ਹੈ 'ਗਾਇ' ਦੀ ਥਾਂ ਤੇ ਪਰ ਅਰਥ 'ਗਾਇ' ਦਾ ਹੀ ਹੈ ਤੇ ਮਤਲਬ ਹੈ 'ਗਾ ਕੇ'। 'ਗਾਉ' ਰੂਪ, ਕਾਵਿ ਕਾਫੀਆ ਰੱਖਣ ਵਾਸਤੇ ਆਇਆ ਹੈ। ਸਿਖ ਦਾ ਉਧਾਰ ਗੁਰੂ ਦੇ ਸੰਗ ਅਵਸ਼ ਹੁੰਦਾ ਹੈ ਬਸ਼ਰਤੇ ਉਹ ਹਰਿਗੁਣ ਗਾਵੇ ਅਤੇ ਗੁਰਮਤਿ ਧਾਰਨ ਕਰੇ। | ਗੁਰੂ ਸਾਹਿਬ ਫੁਰਮਾਉਂਦੇ ਹਨ, ਉਸ ਨਾਲ ਭਾਵ ਸਤਿਗੁਰ ਨਾਲ ਸਿਖ ਉਧਰ ਜਾਂਦਾ ਹੈ, ਹਰੀ ਦੇ ਗੁਣ ਗਾ ਕੇ। |
| ਅਸਟਪਦੀ ॥ | ਅਸ਼ਟਪਦੀ | | ਅੱਠ ਪਦਿਆਂ ਵਾਲੇ ਸ਼ਬਦ ਨੂੰ ਅਸ਼ਟਪਦੀ ਕਹਿੰਦੇ ਹਨ। |
| ਸਤਿਗੁਰੁ, ਸਿਖ ਕੀ, ਕਰੈ ਪ੍ਰਤਿਪਾਲ ॥ | | | ਸਤਿਗੁਰ, ਸਿਖ ਦੀ ਪ੍ਰਤਿਪਾਲ ਕਰਦਾ ਹੈ। |
| ਸੇਵਕ ਕਉ, ਗੁਰੁ ਸਦਾ ਦਇਆਲ ॥ | | ਸੇਵਕ ਉਹ ਹੈ ਜੋ ਹੁਕਮ ਮੰਨੇ। ਹੁਕਮ ਮੰਨਣਵਾਲੇ ਸਿਖ ਤੇ ਗੁਰੂ ਸਾਹਿਬ ਸਦਾ ਮਿਹਰਬਾਨ ਰਹਿੰਦੇ ਹਨ, ਨਾਮਧਰੀਕ ਸਿਖ ਤੇ ਨਹੀਂ। | ਸੇਵਕ ਨੂੰ, ਗੁਰੂ ਸਦਾ ਦਇਆਲ ਰਹਿੰਦਾ ਹੈ। |
| ਸਿਖ ਕੀ, ਗੁਰੁ, ਦੁਰਮਤਿ ਮਲੁ ਹਿਰੈ ॥ | | | ਗੁਰੂ, ਸਿਖ ਦੀ ਦੁਰਮਤਿ ਮੈਲ ਖਿਚ ਲੈਂਦਾ ਭਾਵ ਮਿਟਾ ਦਿੰਦਾ ਹੈ; |
| ਗੁਰ ਬਚਨੀ, ਹਰਿਨਾਮੁ ਉਚਰੈ ॥ | | | (ਜੇਕਰ), ਸਿਖ ਗੁਰੂ ਦੇ ਬਚਨ ਰਾਹੀਂ ਭਾਵ ਗੁਰ ਦੀਖਿਆ ਲੈ ਕੇ ਗੁਰਮਤਿ ਹਰਿਨਾਮ ਉਚਾਰੇ। |
| ਸਤਿਗੁਰੁ, ਸਿਖ ਕੇ ਬੰਧਨ ਕਾਟੈ ॥ | | | ਸਤਿਗੁਰੂ, ਸਿਖ ਦੇ ਬੰਧਨ ਕੱਟ ਦਿੰਦਾ ਹੈ; |
| ਗੁਰ ਕਾ ਸਿਖੁ, ਬਿਕਾਰ ਤੇ ਹਾਟੈ ॥ | | ਇਸ ਪੰਕਤੀ ਤੋਂ ਸਾਬਤ ਹੈ ਕਿ ਜਦੋਂ ਤੱਕ ਸਿਖ ਬਿਕਾਰਾਂ ਨੂੰ ਨਹੀਂ ਤਿਆਗਦਾ, ਉਦੋਂ ਤੱਕ ਸਤਿਗੁਰੂ ਜੀ, ਸਿਖ ਦੇ ਬੰਧਨ ਨਹੀਂ ਕੱਟਦੇ। | (ਜੇਕਰ), ਸਿਖ ਬਿਕਾਰ ਕਰਨ ਤੋ ਹਟ ਜਾਵੇ। |

| ਸੰਥਿਆ - ਸ੍ਰੀ ਸੁਖਮਨੀ ਸਾਹਿਬ | | | |
|---|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
| ਸਤਿਗੁਰੁ, ਸਿਖ ਕਉ, ਨਾਮ ਧਨੁ ਦੇਇ ॥ | | | ਸਤਿਗੁਰੂ, ਸਿਖ ਨੂੰ ਨਾਮ ਧਨ ਦਿੰਦਾ ਹੈ। |
| ਗੁਰ ਕਾ ਸਿਖੁ, ਵਡਭਾਗੀ ਹੇ ॥ | | ਵਡਭਾਗੀ ਦਾ ਉਚਾਰਨ 'ਵਡਭਾਗੀਂ' ਕਰਨਾ ਠੀਕ ਨਹੀਂ ਹੈ ਕਿਉਂਕਿ ਇਥੇ ਇਹ ਸ਼ਬਦ ਵਿਸ਼ੇਸ਼ਣ ਦੇ ਰੂਪ ਵਿਚ ਹੈ ਨਾ ਕਿ ਬਹੁਵਚਨ ਕਰਣ ਕਾਰਕ ਨਾਂਵ। | ਗੁਰ ਦਾ ਸਿਖ ਵਡਭਾਗੀ ਹੈ। |
| ਸਤਿਗੁਰੁ, ਸਿਖ ਕਾ, ਹਲਤੁ ਪਲਤੁ ਸਵਾਰੈ ॥ | | | ਸਤਿਗੁਰੂ, ਸਿਖ ਦਾ ਹਲਤ (ਇਹ ਦੁਨੀਆ) ਅਤੇ ਪਲਤ (ਅਗਲੀ ਦੁਨੀਆ) ਸਵਾਰ ਦਿੰਦਾ ਹੈ। |
| ਨਾਨਕ, ਸਤਿਗੁਰੁ, ਸਿਖ ਕਉ, ਜੀਅ ਨਾਲਿ ਸਮਾਰੈ ॥੧॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਸਤਿਗੁਰੂ, ਸਿਖ ਨੂੰ ਦਿਲ ਨਾਲ ਸੰਭਾਲਦਾ ਹੈ। |
| ਗੁਰ ਕੈ ਗ੍ਰਿਹਿ, ਸੇਵਕੁ ਜੋ ਰਹੈ ॥ | | ਇਸ ਪਉੜੀ ਵਿਚ ਹਜ਼ੂਰ, ਸਿਖ ਦੇ ਫਰਜ਼ ਦੱਸਦੇ ਹਨ। | ਗੁਰੂ ਦੇ ਘਰ ਵਿਖੇ ਜੋ ਸਿਖ ਰਹਿੰਦਾ ਹੈ ਭਾਵ ਜੋ ਸਿਖ ਗੁਰੂਵਾਲਾ ਅਖਵਾਉਂਦਾ ਹੈ; |
| ਗੁਰ ਕੀ ਆਗਿਆ, ਮਨ ਮਹਿ ਸਹੈ ॥ | ਮਹਿਂ | | ਉਹ ਗੁਰੂ ਦਾ ਹੁਕਮ ਆਪਣੇ ਮਨ ਵਿਚ ਸਹਿੰਦਾ ਹੈ ਭਾਵ ਮੰਨਦਾ ਹੈ। |
| ਆਪਸ ਕਉ, ਕਰਿ ਕਛੁ, ਨ ਜਨਾਵੈ ॥ | | | ਉਹ ਆਪਣੇ ਆਪ ਨੂੰ ਕੁਝ ਕਰ ਕਰਕੇ ਜਾਂ ਬਣਕੇ, ਜਣਾਉਂਦਾ ਨਹੀਂ। |
| ਹਰਿ ਹਰਿ ਨਾਮੁ, ਰਿਦੈ ਸਦ ਧਿਆਵੈ ॥ | | | ਉਹ ਗੁਰਮਤਿ ਨਾਮ ਹਮੇਸ਼ਾਂ ਹਿਰਦੇ ਵਿਚ ਧਿਆਉਂਦਾ ਹੈ। |
| ਮਨੁ ਬੇਚੈ, ਸਤਿਗੁਰ ਕੈ ਪਾਸਿ ॥ | | | ਜੋ ਆਪਣਾ ਮਨ, ਸਤਿਗੁਰੂ ਪਾਸ ਵੇਚ ਦਿੰਦਾ ਹੈ; |
| ਤਿਸੁ ਸੇਵਕ ਕੇ ਕਾਰਜ ਰਾਸਿ ॥ | | | ਉਸ ਸੇਵਕ ਦੇ ਕਾਰਜ ਰਾਸ ਹੋ ਜਾਂਦੇ ਹਨ ਭਾਵ ਪੂਰੇ ਹੋ ਜਾਂਦੇ ਹਨ। |
| ਸੇਵਾ ਕਰਤ, ਹੋਇ ਨਿਹਕਾਮੀ ॥ | | | ਜੋ ਸਿਖ ਸੇਵਾ ਕਰਦਾ ਹੋਇਆ ਨਿਹਕਾਮੀ ਭਾਵ ਕਾਮਨਾ ਰਹਿਤ ਹੋ ਜਾਂਦਾ ਹੈ; |
| ਤਿਸ ਕਉ, ਹੋਤ ਪਰਾਪਤਿ ਸੁਆਮੀ ॥ | | | ਉਸ ਨੂੰ ਸੁਆਮੀ ਵਾਹਿਗੁਰੂ ਪ੍ਰਾਪਤ ਹੁੰਦਾ ਹੈ। |
| ਅਪਨੀ ਕ੍ਰਿਪਾ, ਜਿਸੁ ਆਪਿ ਕਰੇਇ ॥ | | | ਜਿਸ ਉਪਰ ਵਾਹਿਗੁਰੂ ਆਪਣੀ ਕਿਰਪਾ ਕਰਦਾ ਹੈ; |
| ਨਾਨਕ, ਸੋ ਸੇਵਕੁ, ਗੁਰ ਕੀ ਮਤਿ ਲੇਇ ॥੨॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਉਹ ਸੇਵਕ ਬਣਦਾ ਹੈ, ਗੁਰੂ ਦੀ ਮਤਿ ਲੈ ਕੇ। |
| ਬੀਸ ਬਿਸਵੇ, ਗੁਰ ਕਾ ਮਨੁ, ਮਾਨੈ ॥ | | ੧. ਬੀਸ ਬਿਸਵੇ = ਪੂਰੀ ਤਰ੍ਹਾਂ।<br>੨. 'ਬੀਸ ਵਿਸਵੇ' ਸ਼ਬਦ ਇਥੇ ਕਿਰਿਆ ਵਿਸ਼ੇਸ਼ਣ ਹੈ 'ਮਾਨੈ' ਕਿਰਿਆ ਦਾ ਨਾ ਕਿ ਵਿਸ਼ੇਸ਼ਣ, 'ਗੁਰ' ਨਾਂਵ ਦਾ। ਸੋ 'ਬੀਸ ਬਿਸਵੇ' ਤੋਂ ਬਾਅਦ ਛੋਟਾ ਬਿਸ਼ਰਾਮ ਹੈ।<br>੩. ਜਦੋਂ ਸਿਖ ਦੀ ਘਾਲਣਾ ਤੇ ਗੁਰੂ ਖੁਸ਼ ਹੋ ਜਾਂਦਾ ਅਤੇ ਜਦੋਂ ਸਤਿਗੁਰੂ ਦਾ ਮਨ ਪੂਰੀ ਤਰ੍ਹਾਂ ਮੰਨ ਜਾਂਦਾ ਹੈ, ਫੇਰ ਜਾਕੇ ਵਾਹਿਗੁਰੂ ਦੇ ਦਰਸ਼ਨ ਹੁੰਦੇ ਹਨ। ਗੁਰੂ ਸਾਹਿਬ ਸਿਖ ਦੀਆਂ ਅੰਦਰਲੀਆਂ ਅਤੇ ਬਾਹਰਲੀਆਂ ਸਭ ਜਾਣਦੇ ਹਨ। ਜਦੋਂ ਤੱਕ ਸਿਖ ਅੰਦਰੋਂ ਸੱਚਾ ਸਿਖ ਨਹੀਂ ਬਣਦਾ, ਗੁਰੂ ਦਾ ਮਨ ਤਦੋਂ ਤੱਕ ਨਹੀਂ ਮੰਨਦਾ। | ਜਿਸ ਉਪਰ ਸਤਿਗੁਰੂ ਦਾ ਮਨ ਪੂਰੀ ਤਰ੍ਹਾਂ ਮੰਨਦਾ ਹੈ; |
| ਸੋ ਸੇਵਕੁ, ਪਰਮੇਸੁਰ ਕੀ ਗਤਿ ਜਾਨੈ ॥ | ਪਰਮੇਸ਼ੁਰ | | ਉਹ ਸੇਵਕ ਸਿਖ, ਪਰਮੇਸ਼ਰ ਦੀ ਗਤਿ ਜਾਣ ਲੈਂਦਾ ਹੈ ਭਾਵ ਉਹ ਪਰਮੇਸ਼ਰ ਨੂੰ ਮਿਲ ਪੈਂਦਾ ਹੈ। |
| ਸੋ ਸਤਿਗੁਰੁ, ਜਿਸੁ ਰਿਦੈ ਹਰਿ ਨਾਉ ॥ | ਨਾਂਉਂ | | ਸਤਿਗੁਰੂ ਉਹ ਹੈ ਜਿਸਦੇ ਹਿਰਦੇ ਵਿਚ ਨਾਮ ਹੋਵੇ। |
| ਅਨਿਕ ਬਾਰ, ਗੁਰ ਕਉ ਬਲਿ ਜਾਉ ॥ | ਜਾਉਂ | | ਅਸੀਂ ਅਨੇਕ ਵਾਰੀ ਗੁਰੂ ਤੋਂ ਬਲਿਹਾਰੇ ਜਾਂਦੇ ਹਾਂ। |

# ਸੰਥਿਆ – ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਸਰਬ ਨਿਧਾਨ, ਜੀਅ ਕਾ ਦਾਤਾ ॥ | | | ਉਹ ਸਾਰਿਆਂ ਖ਼ਜ਼ਾਨਿਆਂ ਦਾ ਅਤੇ ਜੀਅ ਦਾਨ ਦਾ ਦਾਤਾ ਹੈ। |
| ਆਠ ਪਹਰ, ਪਾਰਬ੍ਰਹਮ ਰੰਗਿ ਰਾਤਾ ॥ | | | ਉਹ ਅਠੇ ਪਹਿਰ ਭਾਵ ਹਮੇਸ਼ਾਂ ਪਾਰਬ੍ਰਹਮ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। |
| ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮੁ ॥ | ਮਹਿਂ, ਮਹਿਂ | | ਗੁਰੂ ਰੂਪੀ ਜਨ ਅਤੇ ਪਰਮਾਤਮਾ ਇਸ ਤਰ੍ਹਾਂ ਇਕਮਿਕ ਹਨ ਕਿ – ਵਾਹਿਗੁਰੂ ਵਿਚ ਜਨ ਅਤੇ ਜਨ ਵਿਚ ਵਾਹਿਗੁਰੂ ਹੈ। |
| ਏਕਹਿ ਆਪਿ, ਨਹੀ ਕਛੁ ਭਰਮੁ ॥ | ਨਹੀਂ | 'ਏਕਹਿ' ਦਾ ਉਚਾਰਨ 'ਏਕਹਿਂ' ਨਹੀਂ ਹੈ ਕਿਉਂਕਿ ਇਹ ਕਿਰਿਆਵਾਚੀ ਸ਼ਬਦ ਨਹੀਂ ਹੈ। | ਵਾਹਿਗੁਰੂ ਤੇ ਗੁਰੂ ਇਕ ਹਨ; ਇਸ ਵਿਚ ਕੋਈ ਸ਼ਕ ਜਾਂ ਭਰਮ ਨਹੀਂ ਹੈ। |
| ਸਹਸ ਸਿਆਨਪ, ਲਇਆ ਨ ਜਾਈਐ ॥ | | | ਹਜ਼ਾਰਾਂ ਸਿਆਣਪਾਂ ਨਾਲ ਐਸਾ ਗੁਰੂ ਪ੍ਰਾਪਤ ਨਹੀਂ ਕੀਤਾ ਜਾ ਸਕਦਾ; |
| ਨਾਨਕ, ਐਸਾ ਗੁਰੁ, ਬਡਭਾਗੀ ਪਾਈਐ ॥੩॥ | ਬਡਭਾਗੀਂ | ਬਡਭਾਗੀ = ਵਡੇ ਭਾਗਾਂ ਕਰਕੇ। | ਗੁਰੂ ਸਾਹਿਬ ਫੁਰਮਾਉਂਦੇ ਹਨ, ਐਸਾ ਗੁਰੂ ਵਡੇ ਭਾਗਾਂ ਕਰਕੇ ਪਾਇਆ ਜਾਂਦਾ ਹੈ। |
| ਸਫਲ ਦਰਸਨੁ, ਪੇਖਤ ਪੁਨੀਤ ॥ | ਦਰਸ਼ਨ | ਇਸ ਪਉੜੀ ਵਿਚ ਹਜ਼ੂਰ, ਗੁਰੂ ਦੀ ਵਡਿਆਈ ਦਸਦੇ ਹਨ। | ਗੁਰੂ ਦਾ ਦਰਸ਼ਨ ਸਫਲ ਹੈ ਭਾਵ ਫਲ ਵਾਲਾ ਹੈ ਅਤੇ ਦਰਸ਼ਨ ਕਰਕੇ ਕੇ ਹੀ ਪੁਨੀਤ ਭਾਵ ਪਵਿੱਤਰ ਹੋ ਜਾਈਦਾ ਹੈ। |
| ਪਰਸਤ ਚਰਨ, ਗਤਿ ਨਿਰਮਲ ਰੀਤਿ ॥ | | 'ਪਰਸਤ ਚਰਨ' ਦਾ ਭਾਵ ਚਰਨ ਪਰਸਨੇ। ਸਵਾਲ ਪੈਦਾ ਹੁੰਦਾ ਹੈ ਕਿ ਸ਼ਬਦ ਗੁਰੂ ਦੇ ਚਰਨ ਕਿਵੇਂ ਪਰਸੇ ਜਾ ਸਕਦੇ ਹਨ। ਗੁਰਬਾਣੀ ਦਾ ਪਾਠ ਕਰਨਾ ਅਤੇ ਇਕ ਮਨ ਹੋ ਕੇ, ਪਿਆਰ ਭਾਵਨਾ ਨਾਲ ਨਾਮ ਗੁਰਮੰਤ੍ਰ ਦਾ ਜਾਪ ਕਰਨਾ, ਗੁਰੂ ਦੇ ਚਰਨ ਪਰਸਨੇ ਹਨ। ਹੱਡ ਚੰਮ ਦੇ ਚਰਨ ਪਰਸਨ ਦਾ ਸਿਧਾਂਤ ਗੁਰਮਤਿ ਵਿਚ ਕਦੇ ਵੀ ਨਹੀਂ ਸੀ। ਹੱਡ ਮਾਸ ਦੇ ਚਰਨ ਹਿਰਦੇ ਵਿਚ ਕਿਵੇਂ ਉਰਧਾਰੇ ਜਾ ਸਕਦੇ ਹਨ? | ਚਰਨ ਪਰਸ ਕੇ ਗਤੀ ਹੋ ਜਾਂਦੀ ਹੈ ਅਤੇ ਨਿਰਮਲ ਰੀਤ ਹੋ ਜਾਂਦੀ ਹੈ। |
| ਭੇਟਤ ਸੰਗਿ, ਰਾਮ ਗੁਨ ਰਵੇ ॥ | | | ਜੇਕਰ, ਗੁਰੂ ਨਾਲ ਮਿਲ ਕੇ (ਭੇਟਤ), ਰਾਮਗੁਨ ਰਵੇ ਭਾਵ ਗੁਰਬਾਣੀ ਰੂਪੀ ਹਰੀ ਗੁਣ ਰਵਣੇ ਗਾਉਣੇ ਕਰੇ ਤਾਂ; |
| ਪਾਰਬ੍ਰਹਮ ਕੀ ਦਰਗਹ ਗਵੇ ॥ | | ਗਵੇ = ਜਾਂਦਾ ਹੈ। | ਉਹ ਜਨ, ਪਾਰਬ੍ਰਹਮ ਦੀ ਦਰਗਾਹ ਜਾਂਦਾ ਹੈ। |
| ਸੁਨਿ ਕਰਿ ਬਚਨ, ਕਰਨ ਆਘਾਨੇ ॥ | | 'ਕਰਨ ਆਘਾਨੇ' ਦਾ ਅਖਰੀ ਅਰਥ ਹੈ ਕੰਨ ਰੱਜ ਜਾਂਦੇ ਹਨ ਅਤੇ ਇਸ ਦਾ ਭਾਵ ਹੈ ਕਿ, ਕੰਨਾਂ ਨੂੰ ਫੇਰ ਹੋਰ ਸੁਨਣ ਦੀ ਤਮਾ ਨਹੀਂ ਰਹਿ ਜਾਂਦੀ। ਇਸੇ ਕਰਕੇ ਗੁਰਮੁਖਾਂ ਨੂੰ ਦੁਨਿਆਵੀ ਰੰਗ ਤਮਾਸ਼ੇ ਅਤੇ ਗੀਤ ਅਖਾੜੇ ਚੰਗੇ ਨਹੀਂ ਲਗਦੇ। | ਸਤਿਗੁਰੂ ਦੇ ਗੁਰਬਾਣੀ ਰੂਪੀ ਬਚਨ ਸੁਣ ਕੇ, ਕੰਨ ਰੱਜ ਜਾਂਦੇ ਹਨ। |
| ਮਨਿ ਸੰਤੋਖੁ, ਆਤਮ ਪਤੀਆਨੇ ॥ | | ਆਤਮ ਦਾ ਭਾਵ ਇਥੇ ਮਨ ਹੈ। | ਮਨ ਵਿਚ ਸੰਤੋਖ ਆ ਜਾਂਦਾ ਹੈ ਅਤੇ ਇਸ ਲਈ ਆਤਮ ਭਾਵ ਮਨ ਪਤੀਜ ਜਾਂਦਾ ਹੈ। |
| ਪੂਰਾ ਗੁਰੁ, ਅਖੵਓ ਜਾ ਕਾ ਮੰਤ੍ਰ ॥ | ਅਖੵਓ = ਅਖਿਅਓ | ਅਖੵਓ = ਖੈ ਨਾ ਹੋਣਵਾਲਾ; ਸਦਾ ਰਹਿਣਵਾਲਾ। | ਪੂਰਾ ਗੁਰੂ ਅਤੇ ਉਸ ਦਾ ਮੰਤ੍ਰ ਵੀ ਨਾਸ਼ਰਹਿਤ ਹੈ। |
| ਅੰਮ੍ਰਿਤ ਦ੍ਰਿਸਟਿ ਪੇਖੈ, ਹੋਇ ਸੰਤ ॥ | ਦ੍ਰਿਸ਼ਟਿ | ਇਸ ਪੰਕਤੀ ਤੋਂ ਸਿਧ ਹੈ ਕਿ ਗੁਰੂ ਦੀ ਕਿਰਪਾ--ਦ੍ਰਿਸ਼ਟੀ ਨਾਲ ਸੰਤ ਬਣਿਆ ਜਾਂਦਾ ਹੈ। ਸੰਤ ਦਾ ਭਾਵ ਹੈ ਐਸਾ ਗੁਰਮੁਖ ਜੋ ਸਦਾ ਪਰਮਾਤਮਾ ਦੇ ਨਾਮ ਵਿਚ ਮਸਤ ਰਹੇ। | ਜਿਸ ਵਲ ਅੰਮ੍ਰਿਤ ਦ੍ਰਿਸ਼ਟੀ ਨਾਲ ਦੇਖਦਾ ਹੈ, ਉਹ ਸੰਤ ਬਣ ਜਾਂਦਾ ਹੈ। |
| ਗੁਣ ਬਿਅੰਤ, ਕੀਮਤਿ ਨਹੀ ਪਾਇ ॥ | ਨਹੀਂ | | ਗੁਰੂ ਦੇ ਗੁਣ ਬੇਅੰਤ ਹਨ, ਇਹਨਾਂ ਦੀ ਕੀਮਤ ਨਹੀਂ ਪਾਈ ਜਾ ਸਕਦੀ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਨਾਨਕ, ਜਿਸੁ ਭਾਵੈ, ਤਿਸੁ ਲਏ ਮਿਲਾਇ ॥੪॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜਿਸ ਨੂੰ ਭਾਵੇ, ਉਸ ਨੂੰ ਗੁਰੂ ਮਿਲਾ ਲੈਂਦਾ ਹੈ (ਵਾਹਿਗੁਰੂ ਨਾਲ)। |
| ਜਿਹਬਾ ਏਕ, ਉਸਤਤਿ ਅਨੇਕ ॥ | | | ਪ੍ਰਭੂ ਦੀ ਉਸਤਤ ਬਹੁਤ ਹੈ ਅਤੇ ਜੀਭ ਇਕ ਹੈ। |
| ਸਤਿ ਪੁਰਖ, ਪੂਰਨ ਬਿਬੇਕ ॥ | | ਇਥੇ 'ਸਤਿ ਪੁਰਖ' ਸਤਿਕਾਰ ਵਜੋਂ ਬਹੁਵਚਨ ਸ਼ਬਦ ਹੈ; ਸੋ ਅਰਥ ਇਸੇ ਅਨੁਸਾਰ ਕੀਤੇ ਗਏ ਹਨ। | ਉਹ ਸੱਚੇ ਪੁਰਖ ਹਨ ਅਤੇ ਪੂਰਨ ਤੌਰ ਤੇ ਬਿਬੇਕ ਰੂਪ ਹਨ। |
| ਕਾਹੂ ਬੋਲ, ਨ ਪਹੁਚਤ ਪ੍ਰਾਨੀ ॥ | ਕਾਹੂੰ, ਪਹੁੰਚਤ | | ਕਿਸੇ ਸੰਸਾਰੀ ਬੋਲ ਨਾਲ ਪ੍ਰਾਣੀ ਉਸ ਦੀ ਉਸਤਤ ਤੱਕ ਨਹੀਂ ਪਹੁੰਚ ਸਕਦਾ। |
| ਅਗਮ ਅਗੋਚਰ, ਪ੍ਰਭ ਨਿਰਬਾਨੀ ॥ | | ਅਗਮ, ਅਗੋਚਰ, ਪ੍ਰਭ ਅਤੇ ਨਿਰਬਾਨੀ ਸ਼ਬਦ ਵਾਹਿਗੁਰੂ ਜੀ ਵਾਸਤੇ ਵਰਤੇ ਗਏ ਹਨ ਪਰ ਇਹ ਅਨਪੁਰਖ ਬਹੁਵਚਨ ਨਾਂਵ ਹਨ, ਸਤਿਕਾਰ ਕਰਕੇ। ਸੋ ਇਹਨਾਂ ਦੇ ਅਰਥ ਵੀ ਬਹੁਵਚਨ ਸਤਿਕਾਰ ਦੇ ਰੂਪ ਵਿਚ ਕੀਤੇ ਗਏ ਹਨ। | ਪ੍ਰਭੂ ਜੀ ਅਗੰਮ (ਪਹੁੰਚ ਤੋਂ ਪਰੇ) ਹਨ, ਅਗੋਚਰ (ਪਕੜ ਤੋਂ ਪਰੇ) ਹਨ ਅਤੇ ਵਾਸਨਾ ਰਹਿਤ ਹਨ। |
| ਨਿਰਾਹਾਰ, ਨਿਰਵੈਰ, ਸੁਖਦਾਈ ॥ | | ਨਿਰਾਹਾਰ, ਨਿਰਵੈਰ, ਸੁਖਦਾਈ ਸ਼ਬਦ ਵਾਹਿਗੁਰੂ ਜੀ ਵਾਸਤੇ ਵਰਤੇ ਗਏ ਹਨ ਪਰ ਇਹ ਅਨਪੁਰਖ ਬਹੁਵਚਨ ਨਾਂਵ ਹਨ, ਸਤਿਕਾਰ ਕਰਕੇ। ਸੋ ਇਹਨਾਂ ਦੇ ਅਰਥ ਵੀ ਬਹੁਵਚਨ ਸਤਿਕਾਰ ਦੇ ਰੂਪ ਵਿਚ ਕੀਤੇ ਗਏ ਹਨ। | ਪ੍ਰਭੂ ਜੀ ਨਿਰਾਹਾਰ (ਦੁਨਿਆਵੀ ਆਹਾਰ ਤੋਂ ਰਹਿਤ) ਹਨ, ਨਿਰਵੈਰ ਹਨ ਅਤੇ ਸੁਖ ਦੇਣਵਾਲੇ ਹਨ। |
| ਤਾ ਕੀ ਕੀਮਤਿ, ਕਿਨੈ ਨ ਪਾਈ ॥ | | | ਉਹਨਾਂ (ਪ੍ਰਭ ਜੀ) ਦੀ ਕੀਮਤ ਪਾਈ ਨਹੀਂ ਜਾ ਸਕਦੀ। |
| ਅਨਿਕ ਭਗਤ, ਬੰਦਨ ਨਿਤ ਕਰਹਿ ॥ | ਕਰਹਿੰ | ਬੰਦਨਾ - ਪੂਜਾ, ਨਮਸਕਾਰ। | ਅਨੇਕਾਂ ਭਗਤ ਰੋਜ਼ ਪ੍ਰਭ ਜੀ ਦੀ ਬੰਦਨਾ ਕਰਦੇ ਹਨ। |
| ਚਰਨ ਕਮਲ, ਹਿਰਦੈ ਸਿਮਰਹਿ ॥ | ਸਿਮਰਹਿੰ | | ਭਗਤ, ਵਾਹਿਗੁਰੂ ਦੇ ਚਰਨ ਕਮਲ ਹਿਰਦੇ ਵਿਚ ਸਿਮਰਦੇ ਹਨ ਭਾਵ ਨਾਮ ਜਪਦੇ ਹਨ। |
| ਸਦ ਬਲਿਹਾਰੀ, ਸਤਿਗੁਰ ਅਪਨੇ ॥ | | | ਭਗਤ ਸਦਾ ਸਤਿਗੁਰੂ ਤੋਂ ਬਲਿਹਾਰ ਜਾਂਦੇ ਹਨ; |
| ਨਾਨਕ, ਜਿਸੁ ਪ੍ਰਸਾਦਿ, ਐਸਾ ਪ੍ਰਭੁ ਜਪਨੇ ॥੫॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਜਿਸ ਸਤਿਗੁਰੂ ਦੀ ਕਿਰਪਾ ਰਾਹੀਂ, ਐਸੇ ਪ੍ਰਭੂ ਨੂੰ ਜਪਦੇ ਹਨ (ਭਗਤ ਜਨ)। |
| ਇਹੁ ਹਰਿ ਰਸੁ ਪਾਵੈ, ਜਨੁ ਕੋਇ ॥ | | 'ਕੋਇ' ਦਾ ਭਾਵ ਹੈ ਕੋਈ ਵਿਰਲਾ। | ਇਹ ਜੋ ਹਰੀ ਰਸ ਹੈ, ਇਸ ਨੂੰ ਕੋਈ ਵਿਰਲਾ ਜਨ ਹੀ ਪਾਉਂਦਾ ਹੈ। |
| ਅੰਮ੍ਰਿਤੁ ਪੀਵੈ, ਅਮਰੁ ਸੋ ਹੋਇ ॥ | | | ਜੋ ਅੰਮ੍ਰਿਤ ਪੀਂਦਾ ਹੈ, ਉਹ ਮੁਕਤ ਹੁੰਦਾ ਹੈ। |
| ਉਸੁ ਪੁਰਖ ਕਾ, ਨਾਹੀ ਕਦੇ ਬਿਨਾਸ ॥ | ਨਾਹੀਂ, ਬਿਨਾਸ਼ | | ਉਸ ਪੁਰਖ ਦਾ ਕਦੇ ਬਿਨਾਸ਼ ਨਹੀਂ ਹੁੰਦਾ; |
| ਜਾ ਕੈ ਮਨਿ, ਪ੍ਰਗਟੇ ਗੁਨਤਾਸ ॥ | | | ਜਿਸ ਦੇ ਮਨ ਵਿਚ ਗੁਣਾਂ ਦਾ ਸਮੂਹ ਵਾਹਿਗੁਰੂ ਪਰਗਟ ਹੋ ਜਾਂਦਾ ਹੈ। |
| ਆਠ ਪਹਰ, ਹਰਿ ਕਾ ਨਾਮੁ ਲੇਇ ॥ | | | ਸਤਿਗੁਰੂ ਸਾਰਾ ਦਿਨ, ਹਰੀ ਦਾ ਨਾਮ ਲੈਂਦਾ ਹੈ। |
| ਸਚੁ ਉਪਦੇਸੁ, ਸੇਵਕ ਕਉ ਦੇਇ ॥ | ਉਪਦੇਸ਼ੁ | | ਇਹੋ ਸੱਚਾ ਉਪਦੇਸ਼ (ਨਾਮ ਜਪਣ ਦਾ) ਉਹ ਆਪਣੇ ਸੇਵਕ ਨੂੰ ਦਿੰਦਾ ਹੈ। |
| ਮੋਹ ਮਾਇਆ ਕੈ ਸੰਗਿ, ਨ ਲੇਪੁ ॥ | | | ਮੋਹ ਮਾਇਆ ਨਾਲ ਉਹ ਪਰਸਨ ਨਹੀਂ ਕਰਦਾ। |
| ਮਨ ਮਹਿ ਰਾਖੈ, ਹਰਿ ਹਰਿ ਏਕੁ ॥ | ਮਹਿੰ | 'ਹਰਿ ਹਰਿ' ਦਾ ਭਾਵ ਹੈ ਗੁਰਮਤਿ ਨਾਮ। | ਮਨ ਵਿਚ ਇਕ ਗੁਰਮਤਿ ਨਾਮ ਰੱਖਦਾ ਹੈ। |
| ਅੰਧਕਾਰ, ਦੀਪਕ ਪਰਗਾਸੇ ॥ | ਪਰਗਾਸ਼ੇ | ਇਸ ਸ਼ਬਦ ਦਾ ਮੂਲ 'ਪ੍ਰਕਾਸ਼, ਹੈ। ਸੋ 'ਸ' ਦੀ ਵਿਸ਼ੇਸ਼ ਧੁਨੀ ਦਾ 'ਸ਼' ਵਾਂਗ ਉਚਾਰਨ ਕਰਨਾ ਬਣਦਾ ਹੈ। | ਹਨੇਰੇ ਵਿਚ ਜਿਵੇਂ ਦੀਵੇ ਨਾਲ ਚਾਨਣ ਹੋ ਜਾਂਦਾ ਹੈ। |
| ਨਾਨਕ, ਭਰਮ ਮੋਹ ਦੁਖ, ਤਹ ਤੇ ਨਾਸੇ ॥੬॥ | ਤਹਾਂ | 'ਤਹ' 'ਤਹਾਂ' ਦਾ ਲਘੂ ਰੂਪ ਹੈ। | ਗੁਰੂ ਸਾਹਿਬ ਫੁਰਮਾਉਂਦੇ ਹਨ, ਇਸੇ ਤਰ੍ਹਾਂ ਹੀ ਭਰਮ, ਮੋਹ ਅਤੇ ਦੁਖ ਰੂਪੀ ਹਨੇਰੇ (ਨਾਮ ਜਪਣ ਨਾਲ) ਨੱਠ ਜਾਂਦੇ ਹਨ। |

# ਸੰਥਿਆ - ਸ੍ਰੀ ਸੁਖਮਨੀ ਸਾਹਿਬ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ, ਬਿਸ਼ਰਾਮ ਅਤੇ ਹੋਰ ਵਿਚਾਰ | ਅਰਥ ਵਿਚਾਰ |
|---|---|---|---|
| ਤਪਤਿ ਮਾਹਿ, ਠਾਢਿ ਵਰਤਾਈ ॥ | ਮਾਹਿਂ, ਠਾਂਢਿ | ਠਾਂਢਿ - ਠੰਡਕ | ਤਪਸ਼ ਵਿਚ ਠੰਢ ਵਰਤਾ ਦਿਤੀ ਹੈ। |
| ਅਨਦੁ ਭਇਆ, ਦੁਖ ਨਾਠੇ ਭਾਈ ॥ | ਅਨੰਦ | | ਅਨੰਦ ਹੋ ਗਿਆ ਹੈ, ਦੁਖ ਨੱਠ ਗਏ ਹਨ, ਹੇ ਭਾਈ। |
| ਜਨਮ ਮਰਨ ਕੇ, ਮਿਟੇ ਅੰਦੇਸੇ ॥ | ਅੰਦੇਸ਼ੇ | | ਜਨਮ ਮਰਣ ਦੇ ਅੰਦੇਸ਼ੇ (ਫਿਕਰ) ਮਿਟ ਗਏ ਹਨ; |
| ਸਾਧੂ ਕੇ, ਪੂਰਨ ਉਪਦੇਸੇ ॥ | ਉਪਦੇਸ਼ੇ | ਇਸ ਪਉੜੀ ਵਿਚ ਜਿਤਨੇ ਵੀ ਫਲ ਵਰਤੇ ਦੱਸੇ ਗਏ ਹਨ, ਉਹ ਸਭ ਇਸ ਪੰਕਤੀ ਦੇ ਆਸਰੇ ਵਰਤੇ ਹਨ। ਜੋ ਵੀ ਫਲ ਪਰਾਪਤ ਹੁੰਦੇ ਹਨ ਸੋ ਸਭ ਸਾਧੂ ਸਤਿਗੁਰੂ ਦੇ ਗੁਰਮਤਿ ਉਪਦੇਸ਼ ਕਰਕੇ ਮਿਲਦੇ ਹਨ। | ਸਾਧੂ ਸਤਿਗੁਰੂ ਦੇ ਸੱਚੇ ਉਪਦੇਸ਼ ਕਰਕੇ। |
| ਭਉ ਚੂਕਾ, ਨਿਰਭਉ ਹੋਇ ਬਸੇ ॥ | | | ਡਰ ਖਤਮ ਹੋ ਗਿਆ ਹੈ, ਨਿਰਭੈ ਹੋ ਕੇ ਵੱਸ ਗਏ ਹਨ। |
| ਸਗਲ ਬਿਆਧਿ, ਮਨ ਤੇ ਖੈ ਨਸੇ ॥ | | ਬਿਆਧਿ = ਬਿਮਾਰੀ, ਰੋਗ। | ਸਾਰੀ ਬੀਮਾਰੀ ਮਨ ਤੋਂ ਨਾਸ ਹੋ ਕੇ ਭੱਜ ਗਈ ਹੈ। |
| ਜਿਸ ਕਾ ਸਾ, ਤਿਨਿ ਕਿਰਪਾ ਧਾਰੀ ॥ | | | ਜਿਸ ਵਾਹਿਗੁਰੂ ਦਾ ਇਹ ਜੀਵ ਸੀ, ਉਸ ਨੇ ਹੀ ਕਿਰਪਾ ਕੀਤੀ; |
| ਸਾਧਸੰਗਿ, ਜਪਿ ਨਾਮੁ ਮੁਰਾਰੀ ॥ | | | (ਇਹ ਕਿਰਪਾ ਹੋਈ) ਸਾਧ ਗੁਰੂ ਦੀ ਸੰਗਤ ਵਿਚ ਮੁਰਾਰੀ ਦਾ ਨਾਮ ਜਪਣ ਕਰਕੇ। |
| ਥਿਤਿ ਪਾਈ, ਚੂਕੇ ਭ੍ਰਮ ਗਵਨ ॥ | | | ਬਿਸ਼ਰਾਮ ਪਾਇਆ ਅਤੇ ਭਰਮ ਤੇ ਭਟਕਣਾ ਚੁੱਕੇ ਗਏ; |
| ਸੁਨਿ ਨਾਨਕ, ਹਰਿ ਹਰਿ ਜਸੁ ਸ੍ਰਵਨ ॥੭॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਹਰਿ ਹਰਿ ਰੂਪੀ ਜਸ ਕੰਨਾਂ ਨਾਲ ਸੁਣ ਕੇ। |
| ਨਿਰਗੁਨੁ ਆਪਿ, ਸਰਗੁਨੁ ਭੀ ਓਹੀ ॥ | | | ਉਹ ਨਿਰਗੁਨ ਵੀ ਆਪ ਹੈ ਤੇ ਸਰਗੁਨ ਵੀ। |
| ਕਲਾ ਧਾਰਿ, ਜਿਨਿ ਸਗਲੀ ਮੋਹੀ ॥ | | | ਆਪਣੀ ਸ਼ਕਤੀ ਧਾਰਕੇ (ਵਰਤਾ ਕੇ, ਕਾਇਮ ਕਰਕੇ) ਸਾਰੀ ਦੁਨੀਆ ਮੋਹੀ ਹੋਈ ਹੈ। |
| ਅਪਨੇ ਚਰਿਤ, ਪ੍ਰਭਿ ਆਪਿ ਬਨਾਏ ॥ | | | ਆਪਣੇ ਚਰਿਤ (ਖੇਲ) ਪ੍ਰਭੂ ਨੇ ਆਪ ਬਣਾਏ ਹਨ। |
| ਅਪੁਨੀ ਕੀਮਤਿ, ਆਪੇ ਪਾਏ ॥ | | 'ਅਪੁਨੀ' ਦਾ ਉਚਾਰਨ 'ਅਪਨੀ' ਕਰਨਾ ਦਰੁਸਤ ਨਹੀਂ ਹੈ। 'ਪ' ਦੇ ਥਲੇ ਵਾਲਾ ਔਂਕੜ ਉਚਾਰਨਾ ਚਾਹੀਦਾ ਹੈ। | ਅਪਣੀ ਕੀਮਤ ਉਹ ਆਪੇ ਹੀ ਪਾਏ ਤਾਂ ਪਾਏ (ਹੋਰ ਕੋਈ ਨਹੀਂ ਪਾ ਸਕਦਾ)। |
| ਹਰਿ ਬਿਨੁ, ਦੂਜਾ ਨਾਹੀ ਕੋਇ ॥ | ਨਾਹੀਂ | | ਹਰੀ ਤੋਂ ਬਿਨਾ ਹੋਰ ਕੋਈ ਨਹੀਂ ਹੈ। |
| ਸਰਬ ਨਿਰੰਤਰਿ, ਏਕੋ ਸੋਇ ॥ | | | ਸਾਰਿਆਂ ਦੇ ਅੰਦਰ ਇਕੋ ਉਹ ਹੈ। |
| ਓਤਿ ਪੋਤਿ ਰਵਿਆ ਰੂਪ ਰੰਗ ॥ | | | ਸਭ ਦਿਸਦੇ ਰੂਪਾਂ ਅਤੇ ਰੰਗਾਂ ਵਿਚ ਉਹ ਤਾਣੇ ਪੇਟੇ ਵਾਂਗ ਪਰੋਇਆ ਹੋਇਆ ਹੈ। |
| ਭਏ ਪ੍ਰਗਾਸ, ਸਾਧ ਕੈ ਸੰਗ ॥ | ਪ੍ਰਗਾਸ਼ | ਇਸ ਸ਼ਬਦ ਦਾ ਮੂਲ 'ਪ੍ਰਕਾਸ਼, ਹੈ। ਸੋ 'ਸ' ਦੀ ਵਿਸ਼ੇਸ਼ ਧੁਨੀ ਦਾ 'ਸ਼' ਵਾਂਗ ਉਚਾਰਨ ਕਰਨਾ ਬਣਦਾ ਹੈ। | ਸਾਧ ਸਤਿਗੁਰੂ ਦੇ ਨਾਲ ਵਾਹਿਗੁਰੂ ਦਾ ਪਰਕਾਸ਼ ਹੁੰਦਾ ਹੈ। |
| ਰਚਿ ਰਚਨਾ, ਅਪਨੀ ਕਲ ਧਾਰੀ ॥ | | | ਰਚਨਾ ਰਚ ਕੇ, ਉਸ ਨੇ ਆਪਣੀ ਸ਼ਕਤੀ ਨਾਲ ਧਾਰੀ ਹੋਈ ਭਾਵ ਥੰਮੀ ਹੋਈ ਹੈ। |
| ਅਨਿਕ ਬਾਰ, ਨਾਨਕ, ਬਲਿਹਾਰੀ ॥੮॥੧੮॥ | | | ਗੁਰੂ ਸਾਹਿਬ ਫੁਰਮਾਉਂਦੇ ਹਨ, ਅਸੀਂ ਅਨਿਕ ਵਾਰੀ (ਉਸ ਤੋਂ) ਬਲਿਹਾਰੀ ਹਾਂ। |